ਤਰਕਸ਼ੀਲ ਸੋਸਾਇਟੀ ਪੰਜਾਬ ਦਾ ਤਰਜਮਾਨ

# ਵਿਗਿਆਨਕ ਵਿਚਾਰ

ਸੰਪਾਦਕ:
ਰਾਜਪਾਲ ਸਿੰਘ

ਅੰਕ 11 ਕੀਮਤ : 2 ਰੁਪਏ ਅਕਤੂਬਰ 1988

"ਇਕ ਮਾਰਕਸੀ ਲਈ ਇਹ ਮਨ ਬਣਾ ਲੈਣ ਤੋਂ ਭਾਰੀ ਤੇ ਘੋਰ ਗਲਤੀ ਹੋਰ ਕੋਈ ਨਹੀਂ ਹੋ ਸਕਦੀ ਕਿ ਉਹ ਲੱਖਾਂ ਲੋਕ ਜਿਹਨਾਂ ਨੂੰ ਸਾਰੇ ਅਜੋਕੇ ਸਮਾਜ ਨੇ ਹਨੇਰੇ, ਜਹਾਲਤ ਤੇ ਵਹਿਮਾਂ ਭਰਮਾਂ ਵਿਚ ਫਸਾਈ ਰਖਿਆ, ਇਸ ਹਨੇਰੇ ਤੋਂ ਇਕ ਖਾਲਸ ਮਾਰਕਸੀ ਸਿੱਖਿਆ ਦੇ ਸਿੱਧੇ ਰਾਹ ਤੇ ਚਲਦਿਆਂ ਹੋਇਆਂ ਆਪੇ ਛੁਟਕਾਰਾ ਹਾਸਲ ਕਰ ਲੈਣਗੇ। ਇਹਨਾਂ ਜਨਸਮੂਹਾਂ ਨੂੰ ਭਿੰਨ ਭਿੰਨ ਨਾਸਤਿਕ ਪ੍ਰਾਪੇਗੰਡਾ ਸਮਗਰੀ ਸਪਲਾਈ ਕੀਤੀ ਜਾਣੀ ਚਾਹੀਦੀ ਹੈ, ਉਹਨਾਂ ਨੂੰ ਜੀਵਨ ਦੇ ਉਕਾ ਵੱਖ ਵੱਖ ਖੇਤਰਾਂ ਵਿਚੋਂ ਤੱਥਾਂ ਨਾਲ ਜਾਣੂ ਕਰਵਾਇਆ ਜਾਣਾ ਚਾਹੀਦਾ ਹੈ, ਉਹਨਾਂ ਤੀਕਰ ਹਰੇਕ ਸੰਭਵ ਢੰਗ ਨਾਲ ਪਹੁੰਚ ਕੀਤੀ ਜਾਣੀ ਚਾਹੀਦੀ ਹੈ, ਤਾਂ ਜੋ ਉਹ ਧਾਰਮਿਕ ਘੂਕੀ ਤੋਂ ਜਾਗਣ...।"

—ਕਾ: ਲੈਨਿਨ

## ਅੰਦਰ ਪੜ੍ਹੋ :

# ਇਜਾਜ਼ਤ

## Permission

ਮੈਂ ਹੇਮ ਰਾਜ ਸਟੈਨੋ, ਮਾਲਕ ਅਤੇ ਪ੍ਰਕਾਸ਼ਕ 'ਤਰਕਸ਼ੀਲ' ਸਟਾਲਿਨਜੀਤ ਸਿੰਘ (ਪਿੰਡ ਤੇ ਡਾਕਖਾਨਾ ਡੋਡ, ਜਿਲ੍ਹਾ ਫ਼ਰੀਦਕੋਟ) ਨੂੰ ਤਰਕਸ਼ੀਲ ਦੇ ਸਾਰੇ ਅੰਕਾਂ ਦੀਆਂ ਪੀ.ਡੀ.ਐੱਫ. ਫਾਈਲਾਂ ਬਣਾ ਕੇ ਆਨ-ਲਾਈਨ ਪਾਉਣ ਦੀ ਇਜਾਜ਼ਤ ਦਿੰਦਾ ਹਾਂ। ਇਹ ਇਜਾਜ਼ਤ ਤਰਕਸ਼ੀਲ ਦੇ ਅੰਕਾਂ ਦੀਆਂ ਸਿਰਫ ਪੀ.ਡੀ.ਐੱਫ. ਫਾਈਲਾਂ ਬਣਾ ਕੇ ਆਨ-ਲਾਈਨ ਪਾਉਣ ਲਈ ਹੀ ਹੈ। ਤਰਕਸ਼ੀਲ ਦੀ ਸਮਗਰੀ ਦੇ ਕਾਪੀਰਾਈਟ ਅਤੇ ਹੋਰ ਸਾਰੇ ਹੱਕ ਤਰਕਸ਼ੀਲ ਸੋਸਾਇਟੀ ਪੰਜਾਬ ਦੇ ਹਨ।

I Hem Raj Steno, owner and publisher of Tarksheel, hereby grant permission to Stalinjit Singh (V.P.O. Doad, Distt. Faridkot) to upload online all issues of Tarksheel in PDF format. This permission is only for uploading issues online in PDF format. The copyright and all other rights for Tarksheel's content remains with Tarksheel Society Punjab (Regd).

ਦਸਤਖ਼ਤ – Signature .........................

ਪਤਾ – Address : Tarksheel Bhawan

Tarksheel Chowk, Sanghera Bypass

BARNALA-148101 (Punjab)

ਮਿਤੀ - Date : 14-10-2022

ਚਿੱਠੀ ਪੱਤਰ ਲਈ ਪਤਾ

ਸੰਪਾਦਕ 'ਵਿਗਿਆਨਕ ਵਿਚਾਰ'
ਪੋਸਟ ਬਾਕਸ ਨੰ : 34
ਕੋਟ ਕਪੂਰਾ-151204

ਚੰਦੇ ਭੇਜਣ ਲਈ ਪਤਾ

ਸੁਰਿੰਦਰ C/O. ਅਵਤਾਰ ਗੋਂਦਾਰਾ
ਐਡਵੋਕੇਟ, ਜਿਲਾ ਕਚਿਹਰੀਆਂ,
ਫਰੀਦਕੋਟ।

| | |
|---|---|
| ਸਲਾਨਾ ਚੰਦਾ | 20 ਰੁਪਏ |
| ਲਾਈਫ ਮੈਂਬਰ | 200 ਰੁਪਏ |

ਪ੍ਰਕਾਸ਼ਨ :- ਮਾਲਕ ਤੇ ਪ੍ਰਕਾਸ਼ਕ ਅਮੀਰਜੀਤ ਨੇ ਜੁਗਤੀ-ਮੁਕਤੀ ਪ੍ਰਿੰਟਿੰਗ ਪ੍ਰੈਸ, ਮਹਿਣਾ ਚੌਂਕ ਬਠਿੰਡਾ ਤੋਂ ਛਪਵਾਕੇ ਰੈਸ਼ਨਲਿਸ਼ਟ ਸੁਸਾਇਟੀ ਪੰਜਾਬ ਵਾਸਤੇ ਪਿੰਡ ਤੇ ਡਾਕਖਾਨਾ ਸੀਹਾਂ ਦੋਦ ਜਿਲਾ ਲੁਧਿਆਣਾ ਤੋਂ ਪ੍ਰਕਾਸ਼ਿਤ ਕੀਤਾ।


# ਸੰਪਾਦਕੀ

## ਮਾਣਹਾਨੀ ਬਿੱਲ ਅਤੇ ਇਸਦੀ ਵਾਪਸੀ

ਪ੍ਰੈਸ ਅਤੇ ਲੋਕਾਂ ਵਲੋਂ ਕੀਤੇ ਗਏ ਵਿਆਪਕ ਵਿਰੋਧ ਨੂੰ ਦੇਖਦੇ ਹੋਏ ਆਖਿਰ ਰਾਜੀਵ ਸਰਕਾਰ ਮਾਣਹਾਨੀ ਬਿੱਲ ਨੂੰ ਵਾਪਸ ਲੈਣ ਲਈ ਮਜਬੂਰ ਹੋ ਗਈ ਹੈ। ਦਿਨੋ ਦਿਨ ਵਧ ਰਹੇ ਕਾਲੇ ਕਾਨੂੰਨਾਂ ਦੀ ਲਿਸਟ ਵਿਚੋਂ ਇਸ ਬਿਲ ਦੀ ਵਾਪਸੀ ਕਰਵਾ ਸਕਣਾ ਜਮਹੂਰੀਅਤ ਪਸੰਦ ਲੋਕਾਂ ਦੀ ਇਕ ਪ੍ਰਾਪਤੀ ਹੈ ਜਿਸਦੇ ਮਹੱਤਵ ਨੂੰ ਘਟਾ ਕੇ ਨਹੀਂ ਦੇਖਣਾ ਚਾਹੀਦਾ।

ਆਵਦੇ ਵਿਚਾਰ ਪ੍ਰਗਟ ਕਰਨ ਦੀ ਅਜ਼ਾਦੀ ਮਨੁੱਖ ਦੇ ਬੁਨਿਆਦੀ ਹੱਕਾਂ ਵਿਚੋਂ ਇਕ ਹੈ। ਇਸ ਬਿਲ ਦਾ ਕਾਨੂੰਨ ਬਣ ਜਾਣਾ ਇਸ ਅਜ਼ਾਦੀ ਦਾ ਅਸਲੀ ਰੂਪ ਵਿਚ ਖਾਤਮਾ ਹੋ ਜਾਣਾ ਸੀ। ਚਾਹੇ ਕਰੋੜਾਂ ਰੁਪਏ ਕਮਿਸ਼ਨ ਖਾਣ ਵਾਲੇ ਵਿਨ ਚੱਢੇ, ਅਜਿਤਾਬ ਬਚਨ ਆਦਿ ਬਾਰੇ ਕੋਈ ਸ਼ਬਦ ਲਿਖਿਆ ਜਾਂਦਾ ਅਤੇ ਚਾਹੇ ਸਾਈਂ ਬਾਬੇ ਤੋਂ ਲੈ ਕੇ ਗੰਗਾ ਵਾਲੀ ਮਾਈ ਤਕ ਕਿਸੇ ਦੇ ਪਖੰਡਾਂ ਨੂੰ ਸਾਹਮਣੇ ਲਿਆਂਦਾ ਜਾਂਦਾ ਇਸ ਕਾਨੂੰਨ ਤਹਿਤ ਇਸਦਾ ਇਵਜਾਨਾ ਜੇਲ ਦੇ ਰੂਪ ਵਿਚ ਹੀ ਮਿਲਣਾ ਸੀ। ਸਰਕਾਰ ਵਲੋਂ ਇਸ ਬਿਲ ਨੂੰ ਲਿਆਉਣ ਦਾ ਸਪਸ਼ਟ ਮਨੋਰਥ ਵੀ ਇਹੀ ਸੀ ਕਿ ਕੋਈ ਵੀ ਲੋਕ ਵਿਰੋਧੀ ਅਨਸਰਾਂ ਦੇ ਕੁਕਰਮਾਂ ਬਾਰੇ ਆਪਣੀ ਜ਼ਬਾਨ ਨਾ ਖੋਹਲ ਸਕੇ।

ਪਰ ਇਸ ਬਿਲ ਦੇ ਵਾਪਸ ਹੋਣ ਨਾਲ ਹੀ ਜਮਹੂਰੀ ਅਜਾਦੀਆਂ ਦਾ ਮਸਲਾ ਪੂਰੀ ਤਰਾਂ ਹੱਲ ਨਹੀਂ ਹੋ ਗਿਆ। ਪ੍ਰਸਿਧ ਪੱਤਰਕਾਰ ਅਰੁਣ ਸ਼ੌਰੀ ਮੁਤਾਬਿਕ 'ਭਾਰਤੀ ਲੋਕਤੰਤਰ' ਦੀ ਕਮਰ ਤੋੜਣ ਲਈ ਇਹ ਮਾਣਹਾਨੀ ਬਿੱਲ ਆਖਰੀ ਤਿਣਕਾ ਸਾਬਤ ਹੋਣਾ ਸੀ। ਇਹ 'ਆਖਰੀ ਤਿਣਕਾ' ਹਟਾ ਲਿਆ ਗਿਆ ਹੈ ਪਰ ਕਮਰ ਉਤੇ ਤਾਨਾਸ਼ਾਹੀ ਦਾ ਬੋਝ ਓਨਾਂ ਹੀ ਹੈ। ਉਂਜ ਰਾਜੀਵ ਦੇ ਕਹਿਣ ਮੁਤਾਬਕ ਵੀ ਚਾਹੇ ਇਸ ਮਾਣਹਾਨੀ ਬਿਲ ਨੂੰ ਕਾਨੂੰਨ ਬਣਾਇਆ ਜਾਵੇਗਾ ਪਰ ਮਾਣਹਾਨੀ ਦਾ ਮਸਲਾ ਉਵੇਂ ਹੀ ਖੜਾ ਹੈ'। ਭਾਵ ਇਸੇ ਬਿਲ ਦੇ ਤੱਤ ਨੂੰ ਹੁਣ ਕਿਸੇ ਹੋਰ ਰੂਪ ਰਾਹੀਂ ਲੋਕਾਂ ਤੇ ਠੋਸਣ ਦੀ ਕੋਸਿਸ਼ ਕੀਤੀ ਜਾਵੇਗੀ। ਸੋ ਲੋੜ ਹੈ ਕਿ ਆਪਣੀ ਚੌਕਸੀ ਕਾਇਮ ਰਖਦੇ ਹੋਏ ਹੋਰ ਆ ਰਹੇ ਕਾਲੇ ਕਾਨੂੰਨਾਂ ਦੇ ਵਿਰੋਧ ਵਿਚ ਅਤੇ ਆਪਣੇ ਜਮਹੂਰੀ ਹੱਕਾਂ ਦੀ ਰਾਖੀ ਲਈ ਸੰਘਰਸ਼ ਨੂੰ ਹੋਰ ਤੇਜ਼ ਕੀਤਾ ਜਾਵੇ।

# ਮੌਜੂਦਾ ਸਿਸਟਮ ਅਤੇ ਮਾਨਸਿਕ ਰੋਗੀ

—ਚਰਨਜੀਤ ਖੋਟੇ

ਪਿਛਲੇ ਥੋੜੇ ਅਰਸੇ ਦੌਰਾਨ ਹੀ ਤਰਕਸ਼ੀਲ ਸੁਸਾਇਟੀ ਪੰਜਾਬ ਦੁਆਰਾ ਸਮਾਜ ਵਿਚ ਇਕ ਸਥਾਪਤ ਥਾਂ ਬਨਾਉਣ ਅਤੇ ਅੰਧ ਵਿਸ਼ਵਾਸ਼ਾਂ ਅਤੇ ਵਹਿਮਾਂ ਭਰਮਾਂ ਖਿਲਾਫ ਬੇਕਿਰਕ ਘੋਲ ਜਾਰੀ ਰੱਖਣ ਦਾ ਇਕ ਵੱਡਾ ਕਾਰਣ ਇਸ ਜਥੇਬੰਦੀ ਵਲੋਂ ਵਹਿਮ ਭਰਮ ਫੈਲਣ ਅਤੇ ਪੈਦਾ ਹੋਣ ਦੇ ਕਾਰਣਾਂ ਪ੍ਰਤੀ ਦਰੁਸਤ ਸਮਝ ਅਪਨਾਉਣਾ ਹੈ। ਤਰਕਸ਼ੀਲ ਸੁਸਾਇਟੀ ਸਮੇਂ ਸਮੇਂ ਤੇ ਸਪਸ਼ਟ ਕਰਦੀ ਆਈ ਹੈ ਕਿ ਵਹਿਮਾਂ ਭਰਮਾਂ ਦਾ ਸਿਰਜਣਹਾਰ ਮੌਜੂਦਾ ਜਮਾਤੀ ਪ੍ਰਬੰਧ ਹੈ ਅਤੇ ਜਿੰਨੀ ਦੇਰ ਤਕ ਜਮਾਤ ਰਹਿਤ ਸਮਾਜ ਹੋਂਦ ਵਿਚ ਨਹੀਂ ਆਉਂਦਾ ਉਨੀ ਦੇਰ ਤਕ ਵਹਿਮਾਂ ਭਰਮਾਂ ਦਾ ਸਫਾਇਆ ਪੂਰਣ ਰੂਪ ਵਿਚ ਨਹੀਂ ਕੀਤਾ ਜਾ ਸਕਦਾ। ਦੂਜੇ ਸ਼ਬਦਾਂ ਵਿਚ, ਜਿੰਨੀ ਦੇਰ ਤਕ ਉਹ ਪਦਾਰਥਕ ਹਾਲਤਾਂ ਜਿਹੜੀਆਂ ਵਹਿਮਾਂ ਭਰਮਾਂ ਨੂੰ ਜਨਮ ਦਿੰਦੀਆਂ ਹਨ; ਦਾ ਖਾਤਮਾ ਨਹੀਂ ਕੀਤਾ ਜਾਂਦਾ, ਵਹਿਮਾਂ ਭਰਮਾਂ ਦੇ ਮੁਕੰਮਲ ਖਾਤਮੇ ਬਾਰੇ ਸੋਚਣਾ ਨਿਰੋਲ ਕਲਪਨਾ ਹੀ ਹੈ।

ਇਸ ਲੇਖ ਦਾ ਵਿਸ਼ਾ ਸਿਰਫ ਮਾਨਸਿਕ ਰੋਗੀਆਂ ਨਾਲ ਸੰਬੰਧਿਤ ਹੈ। ਪਿਛਲੇ ਥੋੜੇ ਸਮੇਂ ਵਿਚ ਹੀ ਤਰਕਸ਼ੀਲ ਸੁਸਾਇਟੀ ਦੇ ਮੈਂਬਰਾਂ ਵਲੋਂ ਤਕਰੀਬਨ 1400 ਦੇ ਕਰੀਬ ਮਾਨਸਿਕ ਰੋਗੀਆਂ ਦਾ ਮੁਫਤ ਇਲਾਜ ਕਰ ਦੇਣਾ, ਵਾਕਿਆ ਹੀ ਇਕ ਹੌਸਲਾ ਵਧਾਊ ਗੱਲ ਹੈ।

ਪ੍ਰੰਤੂ ਇਸਦੇ ਨਾਲ ਇਹ ਵੀ ਇਕ ਹਕੀਕਤ ਹੈ ਕਿ ਸਥਾਈ ਰੂਪ ਵਿਚ ਹੱਲ ਕੀਤੇ ਗਏ ਬਹੁਤੇ ਕੇਸ ਨਿਰੋਲ ਮਾਨਸਿਕ ਸਨ। ਰੋਗੀ ਦੀ ਮਾਨਸਿਕਤਾ ਨੂੰ ਸਮਝ ਕੇ ਅਤੇ ਛੋਟੇ ਮੋਟੇ ਕਾਰਨਾਂ ਦਾ ਉਪਾਅ ਕਰਕੇ ਮੈਂਬਰਾਂ ਵਲੋਂ ਇਲਾਜ ਕਰ ਦਿੱਤਾ ਜਾਂਦਾ ਸੀ। ਕਿਉਂਕਿ ਅਸੀਂ ਆਮ ਪਰਚਾਰ ਕਰਦੇ ਆਏ ਸਾਂ ਕਿ ਅਸੀਂ ਹਰੇਕ ਕਿਸਮ ਦੇ ਮਾਨਸਿਕ ਰੋਗੀਆਂ ਦਾ ਇਲਾਜ ਕਰ ਸਕਦੇ ਹਾਂ ਸੋ ਸਾਡੇ ਕੋਲ ਕੁਝ ਅਜੇਹੇ ਕੇਸ ਵੀ ਆਏ ਜੋ ਉਪਰੋਂ ਦੇਖਿਆਂ ਨਿਰੋਲ ਮਾਨਸਿਕ ਸਨ, ਪਰ ਉਨ੍ਹਾਂ ਦੀ ਤਹਿ ਹੇਠ ਕੁਝ ਅਜੇਹੇ ਕਾਰਣ ਸਨ ਜਿੰਨਾਂ ਨੂੰ ਦੂਰ ਕਰਨਾ ਸਾਡੇ ਵੱਸ ਦੀ ਗੱਲ ਨਹੀਂ ਸੀ, ਜਿਸ ਕਰਕੇ ਅਜੇਹੇ ਕੇਸਾਂ ਦਾ ਸਥਾਈ ਹੱਲ ਹੋ ਸਕਣਾ ਅਸੰਭਵ ਸੀ। ਸਿੱਟੇ ਵਜੋਂ, ਕੁਝ ਹੋਛੀ ਬੁੱਧੀ ਵਾਲੇ ਵਿਅਕਤੀਆਂ ਨੂੰ ਕਈ ਥਾਈਂ, ਸਾਡੇ ਵਿਰੁਧ ਪ੍ਰਚਾਰ ਕਰਨ ਦਾ ਮੌਕਾ ਮਿਲਿਆ। ਉਥੇ ਅਸੀਂ ਇਹ ਸਪਸ਼ਟ ਕੀਤਾ ਕਿ ਮਾਨਸਿਕ ਰੋਗੀਆਂ ਦੀਆਂ ਜਟਿਲ ਕਿਸਮਾਂ ਦਾ ਇਲਾਜ ਕਰਨਾ ਸਾਡੇ ਵੱਸ ਦਾ ਰੋਗ ਨਹੀਂ।

ਅਜਿਹੇ ਹੱਲ ਨਾ ਹੋ ਸਕੇ ਕੇਸਾਂ ਦਾ ਵੇਰਵਾ ਅਸੀਂ ਪਾਠਕਾਂ ਨਾਲ ਸਾਂਝਾ ਕਰਾਂਗੇ।

ਪਹਿਲਾ ਕੇਸ ਹੁਸ਼ਿਆਰਪੁਰ ਜ਼ਿਲੇ ਦੇ ਇਕ ਪਿੰਡ ਦਾ ਹੈ। ਮਜ਼ਦੂਰ ਪਰਿਵਾਰ ਦਾ ਇਕ ਮੁੰਡਾ, ਬੇਰੁਜ਼ਗਾਰ ਅਤੇ ਘਰ ਵਿਚੋਂ ਸਭ ਤੋਂ ਵੱਡਾ, 4, 5 ਐਕਸੀਡੈਂਟ ਹੋਣ ਕਰਕੇ ਸਰੀਰਕ ਤੌਰ ਤੇ ਨਕਾਰਾ। ਆਰਥਿਕ ਤੰਗੀ ਕਾਰਣ ਘਰਦਿਆਂ ਨੇ ਪਹਿਲੋਂ ਪੜਣੋਂ ਹਟਾ ਲਿਆ ਸੀ। ਫਿਰ ਇਕ ਏਜੰਟ ਦੁਆਰਾ 'ਬਾਹਰਲੇ ਦੇਸ਼' ਲਿਜਾਣ ਬਦਲੇ 10,000 ਰੁਪੈ ਦੀ ਠੱਗੀ। ਜਿੰਨਾਂ ਵਿਚੋਂ ਅੱਧੇ ਪੈਸੇ ਉਸ ਨੇ ਬੜੀ ਮੁਸ਼ਕਲ ਨਾਲ ਘਰੋਂ ਲਏ ਸਨ ਅਤੇ ਬਾਕੀ ਉਸਦੀ ਵਿਆਹੀ ਹੋਈ ਭੈਣ ਨੇ ਗਹਿਣੇ ਵੇਚਕੇ ਦਿੱਤੇ ਕਿ ਉਸਦਾ ਵੀਰ ਬਾਹਰ ਚਲਿਆ ਜਾਵੇ। ਹੁਣ ਉਸ ਦੇ ਦਿਮਾਗ ਵਿਚ ਚੰਗੀ ਤਰਾਂ ਜਚ ਗਿਆ ਕਿ ਉਸਦੀ ਕਿਸਮਤ ਬਹੁਤ ਮਾੜੀ ਹੈ। ਸਰੀਰਕ ਪੱਖੋਂ ਕਮਜ਼ੋਰ ਹੋਣ ਕਾਰਣ ਕੋਈ ਕੰਮ ਵੀ ਨਹੀਂ ਸੀ ਕਰ ਸਕਦਾ। ਜ਼ਿੰਦਗੀ ਤੋਂ ਨਿਰਾਸ਼ ਹੋਣ ਬਾਅਦ ਉਹ ਆਪਣੇ ਆਪ ਨੂੰ ਬੋਝ ਸਸਝਣ ਲੱਗ ਪਿਆ। ਘਰ ਦੇ ਉਸਦੀ ਮਾਨਸਿਕ ਹਾਲਤ ਨੂੰ ਨਾ ਸਮਝਕੇ, ਉਸਨੂੰ ਵਿਹਲੇ ਬੈਠੇ ਨੂੰ ਕੋਸਦੇ ਰਹਿੰਦੇ, ਜਿਸ ਕਰਕੇ ਉਸਦੀ ਹਾਲਤ ਵਿਗੜਦੀ ਗਈ। ਉਹ ਲਗਾਤਾਰ ਭੁੱਖਾ ਬੈਠਾ ਰਹਿੰਦਾ। ਜੇ ਰੋਟੀਆਂ ਖਾਣ ਲਗਦਾ ਤਾਂ ਬਹੁਤ ਖਾਂ ਜਾਂਦਾ। ਨਹਾਉਂਦਾ ਨਾ ਅਤੇ ਕਪੜੇ ਇਕ ਵਾਰ ਪਾਕੇ ਪਾਟਣ ਤੇ ਹੀ ਲਾਹੁੰਦਾ। ਕਈ ਵਾਰ ਬਹੁਤ ਸਿਆਣੀਆਂ ਗੱਲਾਂ ਕਰਦਾ। ਆਵਦੀਆਂ ਹਰਕਤਾਂ ਨੂੰ ਜਾਇਜ਼ ਠਹਿਰਾਉਣ ਲਈ ਅਜਿਹੀਆਂ ਦਲੀਲਾਂ ਦਿੰਦਾ ਕਿ ਆਮ ਆਦਮੀ ਬਹਿਸ ਨਾ ਕਰ ਸਕਦਾ। ਬਿਨ੍ਹਾਂ ਮਤਲਬ ਬੋਲੀ ਜਾਣਾ ਤੇ ਕਿਤੇ 2 ਬੇਹੂਦੀਆਂ ਹਰਕਤਾਂ ਕਰਨੀਆਂ। ਤਲਵਾੜੇ

ਲਗੇ ਇਕ ਓਵਰਸੀਅਰ ਇਨਕਲਾਬੀ ਸਾਥੀ ਨੇ ਉਸ ਨਾਲ ਅਤੇ ਉਸਦੇ ਘਰਦਿਆਂ ਨਾਲ ਗੱਲ ਕਰਕੇ, ਉਸ ਨੂੰ ਉਸਦੇ ਯੋਗ ਨੌਕਰੀ ਦੁਆਉਣ ਦਾ ਪੂਰਣ ਭਰੋਸਾ ਦੁਆਇਆ। ਜਿਸ ਨਾਲ ਉਸਦਾ ਆਵਦਾ ਗੁਜ਼ਾਰਾ ਚਲ ਸਕੇ ਅਤੇ ਉਹ ਆਪ ਅਤੋਂ ਉਸਦੇ ਘਰ ਦੇ ਉਸਨੂੰ ਬੋਝ ਨਾ ਸਮਝਣ ਅਤੇ ਉਹ ਹੀਣ ਭਾਵਨਾ ਤੋਂ ਮੁਕਤ ਹੋ ਸਕੇ। ਇਸ ਨਾਲ ਹੀ ਘਰਦਿਆਂ ਨੂੰ ਉਸ ਨਾਲ ਵਰਤਾਉ ਦੀਆਂ ਕੁਝ ਜ਼ਰੂਰੀ ਹਦਾਇਤਾਂ ਕੀਤੀਆਂ। ਪਰੰਤੂ, ਘਰਦਿਆਂ ਤੋਂ ਮਿਲਵਰਤਣ ਨਾ ਮਿਲਣ ਕਰਕੇ ਅਤੇ ਉਸਦੇ ਰੋਗ ਦੇ ਪਾਗਲਪਣ ਦੇ ਅੰਸ਼ ਆਉਣ ਕਾਰਣ ਉਹ ਠੀਕ ਨਾ ਹੋ ਸਕਿਆ।

ਅਸੀਂ ਨਤੀਜਾ ਕਢਿਆ ਕਿ ਜੇਕਰ ਉਸ ਨਾਲ ਥਾਂ ਥਾਂ ਠੱਗੀ ਨਾ ਵੱਜਦੀ ਅਤੇ ਉਸਨੂੰ ਪਹਿਲਾਂ ਹੀ ਰੁਜ਼ਗਾਰ ਮਿਲ ਜਾਂਦਾ ਤਾਂ ਉਹ ਮਾਨਸਿਕ ਰੋਗੀ ਨਾ ਬਣਦਾ। ਉਸਦੇ ਘਰਦੇ ਇਨ੍ਹਾਂ ਕਾਰਣਾਂ ਨੂੰ ਸਮਝਣ ਤੋਂ ਅਸਮਰਥ ਹੋਣ ਕਾਰਣ ਉਸ ਵਿਚ ਕਿਸੇ 'ਓਪਰੀ ਰੂਹ' ਦਾ ਵਾਸਾ ਮੰਨਦੇ ਰਹੇ। ਅਜੇਹੇ ਅਨੇਕਾਂ ਹੋਰ ਕੇਸ ਮਿਲ ਸਕਦੇ ਹਨ ਜਿਨ੍ਹਾਂ ਵਿਚ ਬੇਰੁਜ਼ਗਾਰੀ ਆਦਿ ਵਰਗੀ ਸਮੱਸਿਆ ਇਨਸਾਨ ਨੂੰ ਮਾਨਸਿਕ ਰੋਗੀ ਬਨਣ ਲਈ ਆਧਾਰ ਮੁਹੱਈਆ ਕਰਦੀ ਹੋਵੇ। ਬੇਰੁਜ਼ਗਾਰੀ ਨਾਲ ਥੁੜ ਵਿਚ ਪਲਦੇ ਬੇਕਾਰ ਮਨੁੱਖ (ਜੋ ਚੇਤੰਨ ਨਾ ਹੋਵੇ) ਦੇ ਘਰੋਗੀ ਅਤੇ ਬਾਕੀ ਸਮਾਜ ਦੇ ਮੈਂਬਰਾਂ ਨਾਲ ਸੰਬੰਧਾਂ ਵਿਚ ਵਿਗਾੜ ਆਉਣਗੇ, ਜੋ ਉਸ ਨੂੰ ਇਕ ਮਾਨਸਿਕ ਰੋਗੀ ਬਨਾਉਣ ਦੇ ਰਾਹ ਲੈ ਜਾਂਦੇ ਹਨ। ਸੋ ਅਜੇਹੇ ਮਾਨਸਿਕ ਰੋਗੀ ਬਨਾਉਣ ਵਿਚ ਸਾਡੇ ਅਜੋਕੇ ਸਮਾਜ ਦਾ ਮੁੱਖ ਰੋਲ ਹੈ।

ਬਹੁਤੀ ਵਾਰੀ ਮਾਨਸਿਕ ਰੋਗੀ ਦੇ ਘਰ ਵਾਲੇ ਇਸ ਹੱਦ ਤੱਕ ਵਹਿਮਾਂ ਭਰਮਾਂ ਵਿਚ ਗ੍ਰਸੇ ਹੁੰਦੇ ਹਨ, ਕਿ ਤਰਕਸ਼ੀਲਾਂ ਨਾਲ ਲਿਖਤੀ ਵਾਅਦਾ ਕਰਨ ਉਪਰੰਤ ਵੀ, ਮਰੀਜ਼ ਦਾ ਇਲਾਜ, ਸੁਸਾਇਟੀ ਦੇ ਨਾਲ ਨਾਲ ਸਾਧਾਂ ਸੰਤਾਂ ਤੋਂ ਵੀ ਕਰਵਾਈ ਜਾਂਦੇ ਹਨ। ਅਜਿਹਾ ਕੇਸ ਫਰੀਦਕੋਟ ਜ਼ਿਲੇ ਦੇ ਇਕ ਪਿੰਡ ਵਿਚ ਪ੍ਰੋਗਰਾਮ ਕਰਨ ਉਪਰੰਤ ਸਾਡੇ ਸਾਹਮਣੇ ਆਇਆ। ਇਕ 20 ਕੁ ਸਾਲਾਂ ਦੀ ਲੜਕੀ, ਮਾਨਸਿਕ ਦਬਾਅ ਕਾਰਣ ਡੇਢ ਸਾਲ ਤੋਂ ਲਗਾਤਾਰ ਚੁੱਪ ਸੀ। ਉਸਦੇ ਘਰਦੇ ਬਾਬਾ ਵਡਭਾਗ ਦੇ ਚੇਲੇ ਸਨ। ਥਾਂ ਥਾਂ ਤੋਂ ਇਲਾਜ ਕਰਵਾ ਕੇ ਪੈਸੇ ਬਰਬਾਦ ਕਰ ਚੁੱਕੇ ਸਨ। ਸਾਡੇ ਤਿੰਨ ਸਾਥੀਆਂ ਦੀ ਲਗਾਤਾਰ 10 ਘੰਟਿਆਂ ਦੀ ਕੋਸ਼ਿਸ਼ ਬਾਅਦ ਲੜਕੀ ਬੋਲਣ ਲੱਗ ਪਈ। ਪਿੰਡ ਨੇ ਸੁਸਾਇਟੀ ਦੀ ਸਰਾਹਨਾ ਕੀਤੀ। ਅਚਾਨਕ ਉਹ ਲੜਕੀ 10 ਕੁ ਦਿਨਾਂ ਬਾਦ ਫੇਰ ਚੁੱਪ ਹੋ ਗਈ। ਪਿੰਡ ਦੇ ਲੋਕਾਂ ਦੇ ਜ਼ੋਰ ਤੇ ਸਾਨੂੰ ਫੇਰ ਸੱਦਿਆ ਗਿਆ ਭਾਵੇਂ ਕਿ ਘਰ ਦੇ ਜ਼ੋਰ ਦੇ ਰਹੇ ਸਨ ਕਿ ਹੁਣ ਇਹ ਠੀਕ ਨਹੀਂ ਹੁੰਦੀ। ਪਿੰਡ ਵਿਚ ਅਕਸਰ ਕੁੜੀ ਦੀ ਮਾਂ ਕਹਿੰਦੀ ਸੁਣੀ ਜਾਂਦੀ, 'ਓਪਰੀ ਕਸਰ ਐ, ਮੁੰਡੇ ਤਾਂ ਵਿਚਾਰੇ ਬਥੇਰਾ ਜ਼ੋਰ ਲਾਉਂਦੇ, ਪਰ ਇਹ ਠੀਕ ਨੀ ਹੁੰਦੀ।' 5 ਕੁ ਘੰਟੇ ਦੀ ਸਖਤ ਮਿਹਨਤ ਬਾਅਦ ਉਹ ਲੜਕੀ ਫੇਰ ਠੀਕ ਹੋ ਗਈ। ਅਸੀਂ ਘਰਦਿਆਂ ਨੂੰ ਸਪਸ਼ਟ ਕੀਤਾ ਕਿ ਜਿੰਨੀ ਦੇਰ ਤਕ ਉਸਦਾ ਵਿਆਹ ਨਹੀਂ ਹੁੰਦਾ, ਲੜਕੀ ਸਥਾਈ ਤੌਰ ਤੇ ਠੀਕ ਨਹੀਂ ਹੋ ਸਕਦੀ। ਘਰਦਿਆਂ ਨੂੰ ਕੁਝ ਹੋਰ ਜ਼ਰੂਰੀ ਹਦਾਇਤਾਂ ਕਰਕੇ ਅਸੀਂ ਵਾਪਸ ਆ ਗਏ। 2 ਮਹੀਨੇ ਬਿਲਕੁਲ ਠੀਕ ਰਹਿਣ ਬਾਅਦ ਉਸ ਤੋਂ ਬਾਅਦ ਫਿਰ ਮਾਨਸਿਕ ਦਬਾਅ ਅਧੀਨ 'ਚੁੱਪ' ਕਰ ਗਈ। ਪਿੰਡ ਦੇ ਲੋਕਾਂ ਦੇ ਜ਼ੋਰ ਪਾਉਣ ਬਾਅਦ ਵੀ ਘਰਦਿਆਂ ਨੇ ਸਾਨੂੰ ਨਾ ਸੱਦਿਆ। ਅਤੇ ਉਸਨੂੰ ਬਾਬੇ ਵਡਭਾਗ ਦੇ ਲੈ ਕੇ ਗਏ। ਕੇਸ ਹੋਰ ਵਿਗੜ ਗਿਆ। ਸਾਨੂੰ ਸੂਹ ਮਿਲੀ ਕਿ ਉਹ ਡੇਰੇ ਜਾਣੋ ਨਹੀਂ ਹਟੇ ਸਨ। ......ਅਜਿਹੀਆਂ ਥਾਵਾਂ ਤੇ ਜਿੱਥੇ ਘਰਦੇ ਪੂਰਨ ਤੌਰ ਤੇ ਸਹਿਯੋਗ ਨਾ ਦੇਣ ਰੋਗੀ ਦਾ ਇਲਾਜ ਹੋ ਸਕਣਾ ਅਸੰਭਵ ਹੈ। ਘਰਦਿਆਂ ਦਾ ਵਹਿਮਾਂ ਭਰਮਾਂ 'ਚ ਗ੍ਰਸੇ ਹੋਣਾ ਅਤੇ ਸੰਤਾਂ ਬਾਬਿਆਂ ਨੂੰ ਮੰਨਦੇ ਹੋਣਾ ਇਸ ਸਮਾਜ ਵਿਚ ਅਲੋਕਾਰੀ ਗੱਲ ਨਹੀਂ ਸਗੋਂ ਇਸ ਸਮਾਜ ਦੇ ਪਿਛਾਖੜੀ ਸਭਿਆਚਾਰ ਦੀ ਹੀ ਇਕ ਦੇਣ ਹੈ।

ਇਕ ਹੋਰ ਕੇਸ ਬੰਗਾ ਸ਼ਹਿਰ ਦੇ ਨੇੜ ਲਗਦੇ ਇਕ ਪਿੰਡ ਦਾ ਹੈ। ਇਕ ਬਜ਼ੁਰਗ ਆਦਮੀ ਦਾ ਮੰਜਾ ਆਪਣੇ ਆਪ ਪੁੱਠਾ ਹੋ ਜਾਂਦਾ ਸੀ। ਅਤੇ ਉਸ ਵਿਚ ਮੁਸਲਮਾਨਾਂ ਦੇ 'ਭੂਤ' ਬੋਲਦੇ ਸਨ ਅਤੇ ਇਹ ਉਸਨੂੰ ਅਤੇ ਉਸਦੇ ਘਰਦਿਆਂ ਨੂੰ ਤਬਾਹ ਕਰ ਦੇਣਗੇ। ਇਹ ਉਸ ਦਾ ਖਿਆਲ ਸੀ। ਮੰਜਾ ਉਲਟਣ ਬਾਅਦ ਉਸਦੇ ਗੰਭੀਰ ਸੱਟਾਂ ਵੀ ਵਜਦੀਆਂ ਅਤੇ ਜਦੋਂ ਉਸਨੂੰ ਹੋਸ਼ ਆਉਂਦੀ ਉਹ ਮੰਜੇ ਦੇ ਥੱਲੇ ਪਿਆ ਸਹਾਇਤਾ ਲਈ ਪੁਕਾਰ ਰਿਹਾ ਹੁੰਦਾ। ਅਸੀਂ ਸੁਚੇਤ ਅਵਸਥਾ ਵਿਚ ਜਦੋਂ ਉਸਤੋਂ ਉਸਦੀ ਪਿਛਲੀ ਜ਼ਿੰਦਗੀ ਦਾ ਇਤਿਹਾਸ ਪੁੱਛਿਆ ਤਾਂ ਇਹ ਜਾਣ ਕੇ ਸਾਡੇ ਲੂੰ ਕੰਡੇ ਖੜੇ



ਹੋ ਗਏ ਕਿ ਉਹ ਹੱਦ ਦਰਜੇ ਦਾ ਕੱਟੜ ਸਿੱਖ ਫਿਰਕਾਪ੍ਰਸਤ ਰਿਹਾ ਸੀ। 1947 ਵਿਚ ਉਸਨੇ ਅਨੇਕਾਂ ਬੇਗੁਨਾਹ ਮੁਸਲਮਾਨਾਂ ਨੂੰ ਇੰਨੀ ਬੇਰਹਿਮੀ ਨਾਲ ਕਤਲ ਕੀਤਾ ਸੀ ਕਿ ਸੁਨਣ ਨੂੰ ਸੀ ਨਹੀਂ ਸੀ ਕਰਦਾ। ਉਦੋਂ ਉਹ ਫੌਜ ਵਿਚ ਨੌਕਰੀ ਕਰਦਾ ਸੀ। ਕਈ ਮੁਸਲਮਾਨ ਜਦੋਂ ਮਿੰਨਤਾਂ ਕਰਦੇ ਹੁੰਦੇ ਕਿ ਮਾਰਨ ਤੋਂ ਪਹਿਲਾਂ ਉਨ੍ਹਾਂ ਨੂੰ ਨਮਾਜ਼ ਪੜ੍ਹਨ ਦਿੱਤੀ ਜਾਵੇ ਤਾਂ ਉਹ ਉਨ੍ਹਾਂ ਨੂੰ ਨਮਾਜ਼ ਪੜ੍ਹਦਿਆਂ ਪੜ੍ਹਦਿਆਂ ਇਸ ਲਈ ਮਾਰ ਦਿੰਦਾ ਕਿਉਂਕਿ ਉਹ ਆਵਦੇ ਆਪ ਨੂੰ ਅਸਲੀ ਸਿੱਖ ਸਮਝਦਾ ਸੀ। ਉਸਦੇ ਦੱਸਣ ਮੁਤਾਬਕ, ਪੁਲ ਪਾਰ ਕਰਦਿਆਂ ਉਸ ਦੀ ਬੰਦੂਕ ਦਰਿਆ ਵਿਚ ਡਿੱਗ ਪਈ ਸੀ ਅਤੇ ਨਵੀਂ ਬੰਦੂਕ ਲੈਣ ਲਈ ਉਸਨੇ ਇਸ ਲਈ ਤੇਜ਼ੀ ਕੀਤੀ ਤਾਂ ਜੋ ਆਉਂਦੇ ਦਿਨਾਂ ਵਿਚ ਕੁਝ ਹੋਰ ਮੁਸਲਮਾਨ ਕਤਲ ਕਰ ਸਕੇ। ਬੱਚਿਆਂ ਨੂੰ ਮਾਪਿਆਂ ਸਾਮ੍ਹਣੇ ਕਤਲ ਕਰਨ ਦੀ ਅਕਸਰ ਉਹ ਦਲੀਲ ਦਿੰਦਾ। ਕਿਉਂਕਿ ਅਜਿਹਾ ਹੀ ਪਾਕਿਸਤਾਨ ਵਿਚ ਸਿੱਖ ਪਰਿਵਾਰਾਂ ਨਾਲ ਕੀਤਾ ਜਾਂਦਾ ਸੀ।

ਜਦੋਂ ਉਹ ਅਚੇਤ ਜਾਂ ਅਰਧ ਚੇਤਨ ਅਵਸਥਾ ਵਿਚ ਹੁੰਦਾ ਤਾਂ 1947 ਵਿਚ ਕਤਲ ਹੋਏ ਸਭ ਇਨਸਾਨ ਉਸ ਵਿਚ 'ਬੋਲਦੇ'। ਘਰ ਵਾਲੇ ਉਸ ਨੂੰ ਭੂਤ ਪ੍ਰੇਤਾਂ ਤੋਂ ਪੀੜਤ ਸਮਝਦੇ ਅਤੇ ਮੰਜਾ ਉਲਟਣ ਨੂੰ ਓਪਰੀਆਂ ਸ਼ੈਅ ਦੀ ਕਰਤੂਤ। ਅਰਧ ਚੇਤਨ ਅਵਸਥਾ ਵਿਚ ਕਈ ਵਾਰ ਉਹ ਤਲਵਾਰ ਵਗੈਰਾ ਭਾਲਣ ਲਈ ਭੱਜਦਾ ਤਾਂ ਕਿ ਘਰਦਿਆਂ ਨੂੰ ਕਤਲ ਕਰ ਸਕੇ। ਜਿਸ ਕਰਕੇ ਘਰਦੇ ਉਸ ਤੋਂ ਭੈਅ ਵੀ ਖਾਂਦੇ ਅਤੇ ਉਸਦਾ ਪੂਰਾ ਖਿਆਲ ਰੱਖਦੇ।

ਅਸੀਂ ਉਸ ਨੂੰ ਵਿਗਿਆਨਕ ਤਰੀਕੇ ਨਾਲ ਸੁਲਾ ਦਿੱਤਾ ਅਤੇ ਘਰਦਿਆਂ ਨੂੰ ਸੱਦ ਲਿਆ। ਅਤੇ ਉਨ੍ਹਾਂ ਦੀਆਂ ਅੱਖਾਂ ਸਾਹਮਣੇ ਮੰਜਾ ਉਲਟਾਉਣ ਦੀ ਕੋਸ਼ਿਸ਼ ਕਰ ਰਹੇ ਨੂੰ ਵਿਖਾਇਆ। ਕਈ ਵਾਰ ਇਸ ਤਰ੍ਹਾਂ ਕਰਦਿਆਂ ਉਸ ਦੇ ਸੱਟ ਵੀ ਵਜਦੀ, ਜਿਸ ਦਾ ਉਸ ਨੂੰ ਸੁਚੇਤ ਅਵਸਥਾ ਵਿਚ ਹੀ ਪਤਾ ਲਗਦਾ। ਸਾਡੇ ਸਾਹਮਣੇ, ਉਹ ਭਾਰੇ, ਜੁੜੇ ਹੋਏ ਪਲੰਘਾਂ ਨੂੰ ਉਲਟਾਉਣ ਦੀ ਕੋਸ਼ਿਸ਼ ਕਰਦਾ ਰਿਹਾ ਪਰ ਕਾਮਯਾਬ ਨਾ ਹੋ ਸਕਿਆ। ਇਸੇ ਦੌਰਾਨ ਉਸ ਦਾ ਸਿਰ ਫਰਸ਼ ਤੇ ਵੱਜਾ ਪਰ ਉਸਨੂੰ ਪਤਾ ਨਾ ਲਗਿਆ। ਅਸੀਂ ਉਸ ਕੇਸ ਨੂੰ ਸੁਲਝਾਉਣ ਦੀ ਪੂਰੀ ਕੋਸ਼ਿਸ਼ ਕੀਤੀ। ਘਰਦਿਆਂ ਦੇ ਪੂਰਣ ਸਹਿਯੋਗ ਦੇ ਹੁੰਦਿਆਂ ਵੀ ਸਾਡੇ ਸਾਹਮਣੇ ਕਈ ਸਮੱਸਿਆਵਾਂ ਆਈਆਂ ਜਿਵੇਂ ਸਾਡੇ ਵਲੋਂ ਉਸਨੂੰ ਹਿਪਨੋਟਾਈਜ਼ ਕਰਦੇ ਕਰਦੇ ਉਸਦਾ ਇਸ ਤੋਂ ਪਹਿਲਾਂ ਹੀ ਸਵੈ-ਹਿਪਨੋਟਾਈਜ਼ ਹੋ ਜਾਣਾ। ਕੇਸ ਪੁਰਾਣਾ ਹੋਣ ਕਰਕੇ ਅਤੇ ਅਜੇਹੇ ਕੇਸਾਂ ਵਿਚ ਸਾਡੇ ਤਜ਼ਰਬੇ ਦੀ ਘਾਟ ਹੋਣ ਕਾਰਣ ਅਸੀਂ ਉਸ ਨੂੰ ਹਲ ਕਰਨ ਵਿਚ ਨਾ ਕਾਮਯਾਬ ਰਹੇ।

ਫਿਰਕਾਪ੍ਰਸਤੀ ਦੇ ਅੰਨੇ ਨਸ਼ੇ ਅਧੀਨ ਕੀਤੀਆਂ ਕਾਰਵਾਈਆਂ ਕਰਕੇ ਉਹ ਬੰਦਾ ਮਾਨਸਿਕ ਰੋਗੀ ਬਣਿਆ। ਪਹਿਲਾਂ ਕੀਤੇ ਹੋਏ 'ਪਾਪ', ਅਰਧ ਚੇਤਨ ਅਵਸਥਾ ਵਿਚ, ਉਸ ਅੰਦਰ ਖੌਰੂ ਪੌਂਦੇ।

ਨਿੱਜੀ ਜਾਇਦਾਦ ਦੇ ਰੌਲਿਆਂ, ਪਤੀ-ਪਤਨੀ ਦੇ ਅਸੁਖਾਵੇਂ ਸੰਬੰਧਾਂ ਅਤੇ ਆਰਥਿਕ ਕਾਰਨਾਂ ਕਰਕੇ ਪੈਦਾ ਹੋਏ, ਅਨੇਕਾਂ ਹੋਰ ਮਾਨਸਿਕ ਰੋਗੀਆਂ ਦੇ ਕੇਸ ਤਰਕਸ਼ੀਲ ਸੁਸਾਇਟੀ ਕੋਲ ਆਏ। ਜਿਨ੍ਹਾ ਦਾ ਸੰਬੰਧ ਮੌਜੂਦਾ ਸਮਾਜ ਨਾਲ ਹੈ। ਸਮਾਜਕ ਤਬਦੀਲੀ ਹੀ ਅਜੇਹੇ ਮਾਨਸਿਕ ਰੋਗ ਨੂੰ ਘਟਾ ਸਕਦੀ ਹੈ। ਤਰਕਸ਼ੀਲ ਸੁਸਾਇਟੀ ਤਾਂ ਇਕ ਹੱਦ ਤਕ ਅੰਸ਼ਕ ਹੱਲ ਹੀ ਕਰ ਸਕਦੀ ਹੈ ਜਾਂ ਸੰਬੰਧਿਤ ਧਿਰ ਨੂੰ ਅਜੇਹੇ ਰੋਗਾਂ ਦੀ ਜੰਮਣ ਭੋਇੰ ਅਤੇ ਕਾਰਨਾਂ ਬਾਰੇ ਜਾਣੂੰ ਕਰਵਾ ਸਕਦੀ ਹੈ। ਸਿਹਤਮੰਦ ਮਨ ਲਈ ਸਿਹਤਮੰਦ ਮਨੁੱਖੀ ਪਦਾਰਥਕ ਹਾਲਤਾਂ ਮੁਹੱਈਆ ਕਰਨਾ ਸਮਾਜ ਦਾ ਕੰਮ ਹੈ।

ਸੋ ਉਪਰੋਕਤ ਵਿਚਾਰ ਚਰਚਾ ਤੋਂ ਸਪਸ਼ਟ ਹੈ ਕਿ ਤਰਕਸ਼ੀਲ ਸੁਸਾਇਟੀ ਹਰੇਕ ਕਿਸਮ ਦੇ ਮਾਨਸਿਕ ਰੋਗੀ ਦਾ ਹੱਲ ਮੌਜੂਦਾ ਸਿਸਟਮ ਵਿਚ ਰਹਿੰਦਿਆਂ ਨਹੀਂ ਦੇ ਸਕਦੀ। ਸੋ ਮੈਂਬਰਾਂ ਨੂੰ ਇਹ ਕੇਸ ਲੈਂਦੇ ਸਮੇਂ ਅਤੇ ਆਮ ਲੋਕਾਂ ਨੂੰ ਇਹ ਕੇਸ ਲਿਆਉਂਦੇ ਸਮੇਂ ਇਹ ਧਿਆਨ ਰੱਖਣਾ ਚਾਹੀਦਾ ਹੈ ਕਿ ਮਾਨਸਿਕ ਰੋਗ ਦੀ ਕਿਸਮ ਤਰਕਸ਼ੀਲ ਸੁਸਾਇਟੀ ਦੇ ਮਿੱਥੇ ਘੇਰੇ ਵਿਚ ਹੋਵੇ। ਜਿਵੇ : ਜਿਵੇਂ ਆਪਦੇ ਆਪ ਇੱਟਾਂ ਰੋੜੇ ਵੱਜਣਾ, ਕੱਪੜੇ ਪਾਟਣਾ, ਅੱਗ ਲਗਣਾ, ਪੈਸੇ ਗਾਇਬ ਹੋਣਾ, ਸਾਮਾਨ ਗਾਇਬ ਹੋਣ, ਖਾਣ ਪੀਣ ਵਾਲੀਆਂ ਵਸਤਾਂ 'ਚ ਰੰਗ ਜਾਂਰੇਤਾ ਪੈਣਾ, ਔਰਤਾਂ ਮਰਦਾਂ ਦਾ ਖੇਡਣਾ ਆਦਿ......।

-0-

—ਹਿਚਕੀ

# ਮੈਂ ਤਾਂ ਆਊਂਗੀ !

ਪੇਸ਼ਕਸ਼ ਡਾ: ਅਜੀਤਪਾਲ

? ਪੁਰਾਤਨ ਕਹਾਵਤ ਹੈ: ਲਗਾਤਾਰ ਹਿਚਕੀ ਉਦੋਂ ਆਉਂਦੀ ਹੈ, ਜਦੋ ਕੋਈ ਤੁਹਾਨੂੰ ਯਾਦ ਕਰਦਾ ਹੈ। ਡਾਕਟਰ ਸਾਹਿਬ ਇਸ ਦਾ ਵਿਗਿਆਨਕ ਕਾਰਣ ਕੀ ਹੈ?

ਡਾ: ਇਹ ਸਾਰਾ ਕਸੂਰ Diaphragm ਦਾ ਹੈ; ਇਕ ਗੁੰਬਦਨੁਮਾ ਪੜਦਾ ਜੋ ਮਿਹਦੇ ਉਪਰ ਤੇ ਫੇਫੜਿਆਂ ਹੇਠ ਸਥਿਤ ਹੈ। ਇਹ ਸਾਹ ਨੂੰ ਰੈਲਾ ਕਰਨ ਲਈ ਲੈਅਬਧਤਾ ਨਾਲ ਫੈਲਦਾ-ਸੁੰਗੜਦਾ, ਉਠਦਾ ਡਿਗਦਾ ਰਹਿੰਦਾ ਹੈ। ਜ਼ਿਆਦਾ ਮਸਾਲੇਦਾਰ, ਖਾਣ ਪੀਣ, ਤਮਾਕੂ ਨੋਸ਼ੀ ਅਤੇ ਮਾਨਸਿਕ ਤਣਾਉ ਵਰਗੇ Irritants ਇਸ ਦੀਆਂ ਮਾਸ ਪੇਸ਼ੀਆਂ ਨੂੰ ਸੁੰਗੜਦੇ ਤੇ ਜ਼ੋਰ ਨਾਲ ਹੇਠਾਂ ਖਿੱਚਦੇ ਹਨ ਅਤੇ ਹਵਾ ਦਾ ਤੇਜ਼ ਵਹਾਉ 'ਹਿੱਕ' ਦੀ ਆਵਾਜ਼ ਕਢਦਾ ਹੈ। ਸਾਹ ਨਲੀ ਦਾ ਉਪਰਲਾ ਢਕਣ ਬੰਦ ਹੋ ਜਾਂਦਾ ਹੈ ਅਤੇ ਇਉਂ ਹਿੱਚਕੀ ਦੀ ਕ੍ਰਿਆ ਸ਼ੁਰੂ ਹੁੰਦੀ ਹੈ।

? ਹਿਚਕੀ ਦੇ ਵਧ ਖਤਰਨਾਕ ਕਾਰਣ ਕਿਹੜੇ ਹਨ ?

ਡਾ: ਪਹਿਲੇ ਗਰੁੱਪ ਵਿਚ ਉਹ ਹਿਚਕੀਆਂ ਹਨ ਜੋ ਕੇਂਦਰੀ ਨਾੜੀ ਤੰਤੂ ਵਿਚ ਬੀਮਾਰੀ ਕਰਕੇ ਆਉਂਦੀਆਂ ਹਨ ਜਾਂ ਦਿਮਾਗੀ ਛੂਤ ਦੀ ਬੀਮਾਰੀ ਕਾਰਣ ਜਾਂ ਗੁਰਦਿਆਂ ਦੇ ਨੁਕਸ ਕਾਰਣ।

ਦੂਜੇ ਗਰੁੱਪ ਵਿਚ ਉਹ ਹਨ ਜੋ ਨਮੂਨੀਆਂ, ਫੇਫੜਿਆਂ ਦੀ ਝਿੱਲੀ ਤੇ ਗਿਲਟੀਆਂ ਜਾਂ ਸਰਦੀ ਜ਼ੁਕਾਮ ਕਾਰਣ ਆਉਂਦੀਆਂ ਹਨ। ਇਨ੍ਹਾਂ ਦਾ ਕਾਰਣ ਆਮ ਤੌਰ ਤੇ ਪਰਦੇ ਤੋਂ ਉਪਰ ਸਥਾਨਕ ਨੁਕਸ ਹੁੰਦਾ ਹੈ।

ਇਸੇ ਤਰ੍ਹਾਂ ਪੇਟ ਗੈਸ ਮਿਹਦੇ ਦੁਆਲੇ ਝਿਲੀ ਵਿਚ ਨੁਕਸ ਪਾਉਂਦੀ ਹੈ। Diaphragm ਤੋਂ ਹੇਠਲੇ ਨੁਕਸ ਵੀ ਹਿਚਕੀ ਪੈਦਾ ਕਰਦੇ ਹਨ। ਇਹ ਨੁਕਸ ਆਮ ਤੌਰ ਤੇ 15 ਤੋਂ 25 ਸਾਲ ਦੀਆਂ ਕੁੜੀਆਂ ਵਿਚ ਆਉਂਦੇ ਹਨ। ਉਨ੍ਹਾਂ ਨੂੰ ਜਾਗਣ ਸਮੇਂ ਹਿਚਕੀ ਆਉਂਦੀ ਹੈ ਅਤੇ ਸੌਣ ਲਗਿਆਂ ਅਚਾਨਕ ਰੁਕ ਜਾਂਦੀ ਹੈ। ਇੱਥੇ ਮਨੋਵਿਗਿਆਨਕ ਕਾਰਣ ਮਹਤਵਪੂਰਣ ਹਨ।

ਗਿਨੀਜ ਬੁਕ ਆਫ ਰੀਕਾਰਡਜ਼ ਦੇ ਪੁਰਾਣੇ ਸੰਸਕਰਣ ਮੁਤਾਬਕ ਕੈਲੇਫੋਰਨੀਆਂ ਲਾਸ ਐਂਜਲਜ਼ ਦੇ ਜੈਕ ਓ ਲੈਰੀ ਨੂੰ 13 ਜੂਨ 1948 ਤੋਂ 1 ਜੂਨ 1956 ਤੱਕ 8 ਸਾਲ ਹਿਚਕੀ ਆਉਂਦੀ ਰਹੀ। ਉਸ ਦਾ ਭਾਰ 63 ਕਿਲੋ ਤੋਂ ਘਟ ਕੇ 34 ਕਿਲੋ ਰਹਿ ਗਿਆ।

? ਇਸ ਪ੍ਰਕ੍ਰਿਆ ਬਾਰੇ ਵਿਸਥਾਰ 'ਚ ਦੱਸੋ ?

ਡਾ: ਇਸ ਕ੍ਰਿਆ ਨੂੰ ਪ੍ਰਤੀਕ੍ਰਿਆਤਮਕ ਕਿਰਿਆ ਕਿਹਾ ਜਾ ਸਕਦਾ ਹੈ। ਇਹ ਕ੍ਰਿਆ ਨਾੜੀ ਤੰਤੂਆਂ ਰਾਹੀਂ ਵਾਪਰਦੀ ਹੈ। ਇਹ ਨਸਾਂ ਪੇਟ ਦੇ ਵੱਖ ਵੱਖ ਹਿੱਸਿਆਂ ਵਿਚੋਂ ਚਲਦੀਆਂ ਹਨ ਅਤੇ ਇਨ੍ਹਾਂ ਰਾਹੀਂ ਦਿੱਤੇ ਸੁਨੇਹੇ ਵਿਚਕਾਰਲੇ ਦਿਮਾਗ ਵਿਚਲ ਸਾਹ ਪ੍ਰਣਾਲੀ ਕੇਂਦਰ ਵਿਚ ਮਹਿਸੂਸ ਹੁੰਦੇ ਹਨ। ਇਥੋਂ ਯੋਗ ਕਿਸਮ ਦੇ ਸੁਨੇਹੇ Diaphragm ਨੂੰ ਭੇਜੇ ਜਾਂਦੇ ਹਨ। ਜਿਸ ਨਾਲ ਹਿਚਕੀ ਸ਼ੁਰੂ ਹੁੰਦੀ ਹੈ।

? ਲਗਾਤਾਰ ਆ ਰਹੀ ਹਿਚਕੀ ਵਿਚ ਕਿਹੜੇ ਕਾਰਨਾਂ ਦੀ ਮਹੱਤਤਾ ਹੈ।

ਡਾ: ਇਹ ਬਹੁਤ ਸਾਰੇ ਹਨ। ਪਹਿਲੀ ਅਵ੍ਰਿਤੀ **(Frequency)** ਬਹੁਤ ਹੀ ਮਹਤਵ ਪੂਰਣ ਹੈ। ਹਿਕਕੀ ਦਾ ਦੌਰ, ਇਕ ਦੌਰ ਦਾ ਦੂਜੇ ਦੌਰ ਤਕ ਸਮਾਂ, ਹਿਚਕੀ ਸਮੇਂ ਗਲ ਵਿਚ ਹੁੰਦੀ ਜਲਣ ਜਾਂ ਕੋਈ ਹੋਰ



ਸੂਚਨਾਤਮਕ ਲੱਛਣ। ਨੁਕਤਾ ਇਹ ਹੈ ਕਿ ਹਿਚਕੀ ਸਮੇਂ ਬੁਖ਼ਾਰ ਹੁੰਦਾ ਹੈ ਕਿ ਨਹੀਂ।

? ਨਿਊ ਇੰਗਲੈਂਡ ਜਰਨਲ ਆਫ ਮੈਡੀਸਨ ਨੇ ਇਕ ਕੁੜੀ ਬਾਰੇ ਬੜੀ ਦਿਲਚਸਪ ਰੀਪੋਰਟ ਲਿਖੀ ਕਿ ਜਦ ਉਸਦੇ ਖੱਬੇ ਕੰਨ ਵਿਚ ਕੀੜੀ ਵੜ ਗਈ ਤਾਂ ਉਸਨੂੰ ਲਗਾਤਾਰ ਹਿਚਕੀਆਂ ਆਉਣੀਆਂ ਸ਼ੁਰੂ ਹੋ ਗਈਆਂ। ਇੱਥੇ ਇਨ੍ਹਾਂ ਦਾ ਆਪਸ ਵਿਚ ਕੀ ਸੰਬੰਧ ਹੈ ?

ਡਾ: **Phrenic or Vagus nerve** ਨੂੰ ਜਦ ਵੀ ਕੋਈ ਛੇੜਛਾੜ ਖਾਸ ਕਰ ਖੱਬੇ ਪਾਸੇ ਤੋਂ ਹੋਵੇ ਤਾਂ ਅਚਾਨਕ **Diaphragm** ਸੁੰਗੜ ਜਾਂਦਾ ਹੈ, ਅਤੇ ਹਿਚਕੀ ਆ ਜਾਂਦੀ ਹੈ। ਇਸ ਕੇਸ ਵਿਚ ਕੀੜੀ ਦੇ **Auricullar branch of vagus nerve** ਦੇ ਖੱਬੇ ਪਾਸੇ ਉਕਸਾਹਟ ਪੈਦਾ ਕਰਨ ਨਾਲ ਹਿਚਕੀ ਦਾ ਦੌਰ ਸ਼ੁਰੂ ਹੋਇਆ ਕੀੜੀ ਨੂੰ ਹਟਾਉਣ ਨਾਲ ਹਿਚਕੀ ਰੁਕ ਗਈ।

? ਜੇ ਹਿਚਕੀਆਂ ਸਾਰਾ ਦਿਨ ਜ਼ਾਰੀ ਰਹਿਣ ਤਾਂ ਸਾਨੂੰ ਕੀ ਕਰਨਾ ਚਾਹੀਦਾ ਹੈ ?

ਡਾ: ਲਗਾਤਾਰ ਹਿਚਕੀ ਥਕਾ ਦਿੰਦੀ ਹੈ। ਇਸ ਲਈ ਜਲਦੀ ਡਾਕਟਰੀ ਸਹਾਇਤਾ ਲਈ ਜਾਣੀ ਚਾਹੀਦੀ ਹੈ। ਖਾਸ ਕਰਕੇ ਵੱਡੀ ਉਮਰ ਵਾਲੇ ਅਤੇ ਨੌਜਵਾਨਾਂ ਨੂੰ।

? ਜਦੋਂ ਕੋਈ ਨਵਜਾਤ ਬੱਚਾ ਹਿਚਕੀ ਲਵੇ, ਤਾਂ ?

ਡਾ: ਇਹ ਸਿਰਫ **Reflex action** ਹੈ। ਫਿਕਰ ਵਾਲੀ ਗੱਲ ਨਹੀਂ। ਜਾਪੇ ਦੌਰਾਨ ਬੱਚਾ ਹਵਾ ਅਤੇ ਐਮੀਨੋਟਿਕ ਤਰਲ ਅੰਦਰ ਲੰਘਾਉਂਦਾ ਹੈ ਉਦੋਂ ਸਾਹ ਲੈਣ ਅਤੇ ਅੰਦਰ ਲੰਘਾਉਣ ਵਿਚ ਕੋਈ ਸੰਬੰਧ ਨਹੀਂ ਬਣਿਆ ਹੁੰਦਾ ਪਿਛੋਂ ਜੇ ਮਾਂ ਬੱਚੇ ਨੂੰ ਥਾਪੜਦੀ ਨਹੀਂ ਤਾਂ ਹਿਚਕੀਆਂ ਲੱਗ ਜਾਂਦੀਆਂ ਹਨ। ਇਹ ਕੁਝ ਸਮਾਂ ਆਉਣ ਉਪਰੰਤ ਆਪੇ ਹਟ ਜਾਂਦੀਆਂ ਹਨ।

? ਕੀ ਇਨ੍ਹਾਂ ਦਾ ਕੋਈ ਇਲਾਜ ਹੈ ?

ਡਾ: ਆਮ ਤੌਰ ਤੇ ਇਸ ਦਾ ਇਲਾਜ ਮਕੈਨਕੀ ਵਿਧੀ ਜਾਂ ਦੁਆਈਆਂ ਨਾਲ ਹੁੰਦਾ ਹੈ। ਪਹਿਲੇ ਢੰਗ ਨਾਲ **Reflex arc** ਨੂੰ ਛੇੜਿਆ ਜਾਂਦਾ ਹੈ। ਜ਼ਿਵੇਂ ਸਾਹ ਨੂੰ ਰੋਕਣਾ, ਜੀਭ ਨੂੰ ਬਾਹਰ ਕਢਣਾ, ਗਰਦਨ ਦੀ ਮਾਲਸ਼ ਕਰਨਾ, ਡੱਕੇ ਨਾਲ **Pharynex** ਨੂੰ ਉਤੇਜਤ ਕਰਨਾ, ਖੰਡ ਦਾ ਚਮਚਾ ਲੈਣਾ, ਸਿਰਕਾ ਪੀਣਾ ਆਦਿ। ਬਹੁਤ ਸਾਰੇ ਕੇਸ ਇਸ ਨਾਲ ਠੀਕ ਹੋ ਜਾਂਦੇ ਹਨ। ਦਵਾਈ ਨਾਲ ਇਲਾਜ ਯੋਗ ਡਾਕਟਰ ਤੋਂ ਕਰਵਾਓ। ਆਮ ਤੌਰ ਤੇ **Chlopromazine metclopramide, Siquill** ਆਦਿ ਦਵਾਈਆਂ ਦਸੀਆਂ ਜਾਂਦੀਆਂ ਹਨ।

? ਕੀ ਕੁਝ ਉਦਾਹਰਣਾਂ ਹਨ ਜਿੱਥੇ ਦਵਾਈਆਂ ਨਾਲ ਹਿਚਕੀ ਹਟੀ ਨਾ ਹੋਵੇ।

ਡਾ: ਜਦੋਂ ਉਪਰੋਕਤ ਦੋਨੋਂ ਢੰਗਾਂ ਨਾਲ ਹਿਚਕੀ ਨਾ ਹਟੇ ਤਾਂ ਖਾਸ ਕੇਸਾਂ 'ਚ ਚੀਰ ਫਾੜ ਕਰਕੇ **Phrenic nerve** ਨੂੰ ਵੀ ਸੁੰਨ ਕਰਨਾ ਪਿਆ।

? ਡਰ ਬਾਰੇ ਕੀ ਵਿਚਾਰ ਹੈ ? ਕੀ ਇਹ ਮਦਦ ਕਰ ਸਕਦਾ ਹੈ ?

ਡਾ: ਹਿਚਕੀ ਨੂੰ ਅਚਾਨਕ ਡਰ ਨਾਲ ਹਟਾਉਣਾ ਮਨੋ ਵਿਗਿਆਨਕ ਕਾਰਣ ਦਰਸਾਉਂਦਾ ਹੈ। ਭਾਵ ਜੇ ਕਾਰਣ ਮਨੋਵਿਗਿਆਨਕ ਹੈ ਤਾਂ ਡਰ ਹਿਚਕੀ ਨੂੰ ਹਟਾ ਸਕਦਾ ਹੈ।

? ਕੀ ਜਾਨਵਰ ਵੀ ਹਿਚਕੀ ਲੈਂਦੇ ਹਨ ?

ਡਾ: ਹਾਂ।



--ਬਲੀ ਦਾ ਇਕ ਹੋਰ ਦਿਲ ਕੰਬਾਊ ਕੇਸ

# ਬੱਚੇ ਖਾਤਰ ਬੱਚੇ ਦੀ ਬਲੀ

ਤੇਜਪਾਲ ਸਿੰਘ

ਅੱਜ ਭਾਰਤੀ ਲੁਟੇਰੇ ਹਾਕਮ ਬੇਸ਼ਕ ਇਸ ਦੇਸ਼ ਦੇ ਲੋਕਾਂ ਨੂੰ 21ਵੀਂ ਸਦੀ ਵੱਲ ਲੈਕੇ ਜਾਣ ਦੇ ਦਮਗਜੇ ਮਾਰਦੇ ਹਨ, ਪਰ ਹਰ ਰੋਜ਼ ਵਾਪਰ ਰਹੀਆਂ ਦਿਲ ਹਿਲਾ ਦੇਣ ਵਾਲੀਆਂ ਬਲੀ-ਕਾਂਡ ਅਤੇ ਸਤੀ-ਕਾਂਡ ਵਰਗੀਆਂ ਘਟਨਾਵਾਂ ਇਹਨਾਂ ਦੇ ਦਾਹਵਿਆਂ ਨੂੰ ਨੰਗਾ ਕਰਦੀਆਂ ਹਨ। ਆਪਣੀਆਂ ਖੁੱਸ ਰਹੀਆਂ ਗੱਦੀਆਂ ਨੂੰ ਬਚਾਉਣ ਲਈ ਇਨ੍ਹਾਂ ਹਾਕਮਾਂ ਵਲੋਂ ਲੱਖਾਂ ਰੁਪਿਆ ਖਰਚ ਕੇ ਕੀਤੇ ਜਾ ਰਹੇ ਮਹਾਂਯੱਗ ਸਾਬਤ ਕਰਦੇ ਹਨ ਕਿ ਇਹ ਹਾਕਮ ਭਾਰਤੀ ਲੋਕਾਂ ਨੂੰ 21ਵੀਂ ਸਦੀ ਦੀ ਬਜਾਏ ਇੱਕ ਵੀਂ ਸਦੀ ਵੱਲ ਲਿਜਾ ਰਹੇ ਹਨ। ਇਸੇ ਦਾ ਸਿੱਟਾ ਹੈ ਕਿ ਅਜੋਕੇ ਵਿਗਿਆਨਕ ਯੁੱਗ ਵਿਚ ਵੀ ਦੇਵੀ ਦੇਵਤਿਆਂ ਨੂੰ ਖੁਸ਼ ਕਰਨ ਲਈ ਮਨੁੱਖੀ ਬੱਚਿਆਂ ਤੱਕ ਨੂੰ ਬੇਰਹਿਮੀ ਨਾਲ ਕਤਲ ਕੀਤਾ ਜਾ ਰਿਹਾ ਹੈ। ਇਸੇ ਤਰ੍ਹਾਂ ਦੀ ਇੱਕ ਦਰਦਨਾਕ ਘਟਨਾ ਮਿਤੀ 9-7-88 ਦੀ ਰਾਤ ਨੂੰ ਜ਼ਿਲਾ ਜਲੰਧਰ ਦੀ ਤਹਿਸੀਲ ਨਵਾਂ ਸ਼ਹਿਰ ਵਿਚ ਪੈਂਦੇ ਪਿੰਡ ਦੌਲਤਪੁਰਾ ਵਿਚ ਵਾਪਰੀ ਜਦ ਇੱਕ ਹੋਰ ਮਸੂਮ ਬੱਚਾ, 7-30 ਵਰ੍ਹਿਆਂ ਦਾ ਕੁਲਜੀਤ ਸਿੰਘ, ਅੰਧ ਵਿਸ਼ਵਾਸ਼ਾਂ ਦੀ ਭੇਂਟ ਚੜ੍ਹਾ ਦਿੱਤਾ ਗਿਆ।

9-7-88 ਦੀ ਰਾਤ ਮੱਖਣ ਸਿੰਘ ਦੇ ਵਸਦੇ ਰਸਦੇ ਪਰਿਵਾਰ ਲਈ ਕਹਿਰ ਬਣ ਕੇ ਆਈ। ਉਹਨਾਂ ਕਦੀ ਸੋਚਿਆ ਵੀ ਨਹੀਂ ਹੋਣਾ ਕਿ ਸਾਡੇ ਇਸ ਲਾਡਲੇ ਪੁੱਤਰ ਤੇ ਇਹੋ ਜਿਹਾ ਕਹਿਰ ਟੁੱਟੇਗਾ। ਮੱਖਣ ਸਿੰਘ ਜੋ ਕਿ ਫੌਜ ਦੀ ਨੌਕਰੀ ਕਰਦਾ ਹੈ, ਨੂੰ ਕੀ ਪਤਾ ਸੀ ਕਿ ਜਿਸ ਦੇਸ਼ ਦੀ ਰਾਖੀ ਲਈ ਉਹ ਆਪਣੀ ਜਾਨ ਤਲੀ ਤੇ ਧਰ ਕੇ ਫੌਜ ਦੀ ਨੌਕਰੀ ਕਰ ਰਿਹਾ ਹੈ; ਉਸੇ ਦੇਸ਼ ਵਿਚ, ਉਸਦੀ ਜਨਮ ਭੂਮੀ ਤੇ ਹੀ ਉਸਦੇ ਮਾਸੂਮ ਬੱਚੇ ਦੀ ਇੰਨੀ ਬੇਦਰਦੀ ਨਾਲ ਬਲੀ ਚੜ੍ਹਾ ਦਿੱਤੀ ਜਾਵੇਗੀ। ਬੜੇ ਚਾਵਾਂ ਨਾਲ ਉਹ ਆਪਣੇ ਪਿੰਡ ਬੱਚਿਆਂ ਸਮੇਤ ਛੁੱਟੀਆਂ ਕੱਟਣ ਆਇਆ ਸੀ ਤੇ ਵਾਪਸ ਜਾਣ ਤੋਂ ਇੱਕ ਦਿਨ ਪਹਿਲਾਂ ਹੀ ਉਪਰੋਕਤ ਘਟਨਾ ਵਾਪਰੀ।

## ਘਟਨਾ ਦਾ ਵੇਰਵਾ

9 ਜੁਲਾਈ, ਸ਼ਨਿਚਰਵਾਰ ਦੀ ਰਾਤ ਨੂੰ ਲਗਭਗ 8-40 ਤੇ ਮੱਖਣ ਸਿੰਘ ਆਪਣੀ ਪਤਨੀ ਸਮੇਤ ਕਿਸੇ ਕੰਮ ਲਈ ਬਾਹਰ ਨਿਕਲੇ ਅਤੇ ਮਗਰ ਹੀ ਉਹਨਾਂ ਦਾ ਇਕਲੌਤਾ ਪੁੱਤਰ ਕੁਲਜੀਤ ਵੀ ਘਰੋਂ ਬਾਹਰ ਆ ਗਿਆ। ਰਾਤ ਦੇ ਹਨੇਰੇ ਵਿਚ ਕੀ ਵਾਪਰ ਰਿਹਾ ਹੈ ਕਿਸੇ ਨੂੰ ਕੁਝ ਨਹੀਂ ਸੀ ਪਤਾ। ਜਦੋਂ ਦੋਹਵੇਂ ਪਤੀ ਪਤਨੀ ਘਰ ਪਰਤੇ ਤਾਂ ਬੱਚੇ ਨੂੰ ਘਰ ਨਾ ਦੇਖਕੇ ਬੜੇ ਪਰੇਸ਼ਾਨ ਹੋਏ। ਨੇੜੇ ਤੇੜੇ ਦੇ ਘਰਾਂ ਵਿਚ ਭਾਲ ਕੀਤੀ ਗਈ, ਪਰ ਬੱਚੇ ਦਾ ਕੁਝ ਪਤਾ ਨਾ ਲੱਗ ਸਕਿਆ। ਸਾਰੇ ਪਿੰਡ ਵਿਚ ਰੌਲਾ ਪੈ ਗਿਆ। ਪਿੰਡ ਦੇ ਨੌਜਵਾਨਾਂ ਨੇ ਪਿੰਡ ਨੂੰ ਸਾਰੇ ਪਾਸਿਆਂ ਤੋਂ ਘੇਰ ਲਿਆ। ਸੀ.ਆਰ.ਪੀ. ਤੱਕ ਪਹੁੰਚ ਕਰਕੇ ਰਿਪੋਰਟ ਦਰਜ ਕਰਵਾਈ ਗਈ ਕੁਝ ਸ਼ੱਕੀ ਵਿਅਕਤੀਆਂ ਦੇ ਨਾਂ ਲਿਖਵਾਉਣ ਤੇ ਉਨ੍ਹਾਂ ਨੂੰ ਹਿਰਾਸਤ ਵਿਚ ਲੈ ਲਿਆ ਗਿਆ। ਆਖਿਰ ਦੂਜੇ ਦਿਨ ਸਵੇਰੇ ਹੀ ਪਿੰਡ ਤੋਂ ਥੋਹੜੀ ਦੂਰ ਖੇਤਾਂ ਵਿਚ ਬੱਚੇ ਦੀ ਲਾਸ਼ ਮਿਲ ਗਈ। ਲਾਸ਼ ਦੀ ਉਹ ਹਾਲਤ ਸੀ ਕਿ ਉਸਨੂੰ ਦੇਖਕੇ ਚੰਗੇ ਭਲੇ ਵਿਅਕਤੀ ਦਾ ਦਿਲ ਹਿੱਲ ਜਾਂਦਾ ਸੀ। ਬੱਚੇ ਦੇ ਦੋਹਨਾਂ ਹੱਥਾਂ ਦੀਆਂ ਚੀਚੀਆਂ ਕੱਟੀਆਂ ਹੋਈਆਂ ਸਨ। ਹੱਥਾਂ ਉਤੇ ਕਿਸੇ ਤੇਜ਼ ਧਾਰ ਚੀਜ਼ ਨਾਲ ਚੀਰੇ ਦਿੱਤੇ ਗਏ ਸਨ। ਗਲ ਵਿਚ ਕਮਾਦ ਦੇ ਪੱਤੇ ਪਾ ਕੇ ਵਟਾ ਦਿੱਤਾ ਹੋਇਆ ਸੀ। ਪੋਸਟ ਮਾਰਟਮ ਦੀ ਰਿਪੋਰਟ ਤੋਂ ਪਤਾ ਲਗਾ ਕਿ ਬੱਚੇ ਦੇ ਮੂੰਹ ਵਿਚ ਰੇਤਾ ਤੁਨਿਆਂ ਹੋਇਆ ਸੀ ਜੋ ਉਸਦੇ ਪੇਟ ਤਕ ਪਹੁੰਚਿਆ ਹੋਇਆ ਸੀ। ਕਿਸੇ ਮਸੂਮ ਨੂੰ ਐਨੇ ਦਰਦਨਾਕ ਤਰੀਕੇ ਨਾਲ ਕਤਲ ਕਰਨ ਵਾਲਾ ਕੋਈ ਵਹਿਸ਼ੀ ਦਰਿੰਦਾ ਹੀ ਹੋ ਸਕਦਾ ਹੈ।

## ਦੋਸ਼ੀ ਕੌਣ ਸੀ ?

ਉਪਰੋਕਤ ਘਟਨਾ ਵਿਚ ਮੁੱਖ ਜਿੰਮੇਵਾਰ ਉਸੇ ਪਿੰਡ ਦੀ ਔਰਤ ਸਿਮਰੋ ਤੇ ਉਸਦਾ ਪਤੀ ਸਨ ਜਿਨ੍ਹਾਂ ਦੇ ਘਰ ਕਾਫੀ ਸਮੇਂ ਤੋਂ ਲੜਕਾ ਨਹੀਂ ਸੀ ਪੈਦਾ ਹੋਇਆ, ਸਿਰਫ ਲੜਕੀਆਂ ਹੀ ਸਨ। ਜਿਵੇਂ ਸਾਡੇ ਸਮਾਜ ਵਿਚ ਲੜਕੇ ਦਾ



ਦਾ ਪੈਦਾ ਹੋਣਾ ਜਰੂਰੀ ਸਮਝਿਆ ਜਾਂਦਾ ਹੈ ਤੇ ਲੜਕਾ ਨਾ ਹੋਣ ਦੀ ਸੂਰਤ ਵਿਚ ਸਾਧਾਂ ਸੰਤਾਂ ਦੀ ਸ਼ਰਨ ਲਈ ਜਾਂਦੀ ਹੈ। ਉਸੇ ਤਰ੍ਹਾਂ ਇਸ ਜੋੜੇ ਨੇ ਵੀ ਪਿੰਡ ਦੇ ਹੀ ਸਾਧ ਨਰੰਜਣ ਸਿੰਘ ਉਰਫ ਨੰਜਾ ਤੋਂ ਸਲਾਹ ਲਈ ਤੇ ਉਸਦੇ ਕਹਿਣ ਤੇ ਕਿ ਜੇਕਰ ਤੁਸੀਂ ਲੜਕਾ ਚਾਹੁੰਦੇ ਹੋ ਤਾਂ ਦੇਵਤੇ ਨੂੰ ਖੁਸ਼ ਕਰਨ ਲਈ ਕਿਸੇ ਲੜਕੇ ਦੀ ਬਲੀ ਦੇਣੀ ਪਵੇਗੀ ਉਸ ਪਤੀ ਪਤਨੀ ਨੇ ਮਸੂਮ ਕੁਲਜੀਤ ਦੀ ਬਲੀ ਦੇ ਦਿੱਤੀ। ਇਸ ਤੋਂ ਸਪਸ਼ਟ ਹੁੰਦਾ ਹੈ ਕਿ ਅੰਧ ਵਿਸ਼ਵਾਸ਼ਾਂ ਦੀ ਪਾਣ ਚੜ੍ਹਣ ਨਾਲ ਇਨਸਾਨ ਐਨਾ ਵਹਿਸ਼ੀ ਬਣ ਜਾਂਦਾ ਹੈ ਕਿ ਉਹ ਨਿਰਦੋਸ਼ ਬੱਚਿਆਂ ਦੀ ਜਾਨ ਲੈਣ ਤੱਕ ਤਿਆਰ ਹੋ ਜਾਂਦਾ ਹੈ।

## ਪੁਲਿਸ ਦਾ ਰੋਲ

ਪੁਲਿਸ ਦਾ ਰੋਲ ਇਸ ਘਟਨਾ ਤੋਂ ਬਾਅਦ ਵੀ ਉਹੀ ਸੀ ਜੋ ਹੋਰ ਆਮ ਘਟਨਾਵਾਂ ਬਾਅਦ ਹੁੰਦਾ ਹੈ। ਅੱਜ ਕੱਲ, ਉਹ ਦੋਸ਼ੀ ਪਤੀ ਪਤਨੀ ਅਤੇ ਸਾਧ ਜਮਾਨਤ ਤੇ ਰਿਹਾ ਕਰ ਦਿੱਤੇ ਗਏ ਹਨ। ਅਦਾਲਤ ਉਹਨਾਂ ਬਾਰੇ ਕੀ ਫੈਸਲਾ ਕਰੇਗੀ ? ਇਸ ਬਾਰੇ ਆਮ ਸਾਧਾਰਣ ਵਿਅਕਤੀ ਵੀ ਜਾਣਦਾ ਹੈ ਕਿ ਇਸ ਦੇਸ਼ ਵਿਚ ਪੈਸੇ ਤੇ ਸਿਫਾਰਸ਼ ਦੇ ਜ਼ੋਰ ਨਾਲ ਕਾਨੂੰਨ ਨੂੰ ਖਰੀਦ ਲਿਆ ਜਾਂਦਾ ਹੈ। ਪਿਛਲੇ ਸਮੇਂ ਵਿਚ ਵੀ ਅਨੇਕਾਂ ਇਹੋ ਜਿਹੇ ਦੋਸ਼ੀ ਬਾ-ਇੱਜ਼ਤ ਬਰੀ ਹੋਏ ਹਨ।

ਸੋ ਲੋੜ ਹੈ ਕਿ ਇਲਾਕੇ ਦੇ ਸਾਰੇ ਵਰਗਾਂ ਦੇ ਇਨਸਾਫ ਪਸੰਦ ਲੋਕਾਂ ਵਲੋਂ ਇਸ ਮਾਮਲੇ ਨੂੰ ਆਪਣਾ ਕੇਸ ਸਮਝ ਕੇ ਦੋਸ਼ੀਆਂ ਨੂੰ ਸਜ਼ਾ ਦੁਆਉਣ ਲਈ ਸੰਘਰਸ਼ ਕੀਤਾ ਜਾਵੇ।

ਚਾਹੇ ਦੋਸ਼ੀਆਂ ਨੂੰ ਸਜ਼ਾ ਦਿਵਾਉਣਾ ਫੌਰੀ ਕਾਰਜ ਬਣਦਾ ਹੈ। ਪਰੰਤੂ ਇਸ ਸਜ਼ਾ ਮਿਲਣ ਦੇ ਨਾਲ ਵੀ ਅਜਿਹੀਆਂ ਹੋਰ ਘਟਨਾਵਾਂ ਨੇ ਵਾਪਰਨੋਂ ਨਹੀਂ ਹਟਣਾ ਜਿੰਨਾ ਚਿਰ ਅਜਿਹੀ ਮਾਨਸਿਕਤਾ ਪੈਦਾ ਕਰਨ ਵਾਲੀਆਂ ਸਮਾਜਕ ਹਾਲਤਾਂ ਮੌਜੂਦ ਹਨ। ਇਸ ਲਈ ਚਾਹੀਦਾ ਇਹ ਹੈ ਕਿ ਹਾਲਤਾਂ ਪ੍ਰਤੀ ਵਧ ਤੋਂ ਵਧ ਚੇਤਨਾ ਲੋਕਾਂ 'ਚ ਲਿਜਾਈ ਜਾਵੇ।

---

# ਹਰਿਆਣੇ ਦੀਆਂ ਪੁੱਛਾਂ ਦੇਣ ਵਾਲੀਆਂ ਬੁੜ੍ਹੀਆਂ ਦੀ ਜੋੜੀ

ਹਰਿਆਣਾ ਦੇ ਜ਼ਿਲਾ ਜੀਂਦ ਦੇ ਪਿੰਡ ਅਲੇਵਾ-ਖੰਡਾ (ਜੋ ਕਿ ਅਸਲ ਵਿਚ ਨਾਲ ਲਗਵੇਂ ਦੋ ਪਿੰਡ ਹਨ) ਵਿਚ ਦੋ ਔਰਤਾਂ ਪੁੱਛਾਂ ਦੇਣ ਦਾ ਧੰਦਾ ਕਰਦੀਆਂ ਹਨ। ਅਤੇ ਵਧੇਰੇ ਕਰਕੇ ਇਹ ਪੁੱਛਾਂ ਚੋਰੀ ਦੇ ਕੇਸਾਂ ਬਾਰੇ ਦਿੱਤੀਆਂ ਜਾਂਦੀਆਂ ਹਨ। ਜੀਂਦ ਦੇ ਨੇੜੇ ਤੇੜੇ ਉਹਨਾਂ ਦੀ ਕੋਈ ਪੁੱਛ ਪ੍ਰਤੀਤ ਨਹੀਂ। ਪ੍ਰੰਤੂ ਪੰਜਾਬ ਦੇ ਲੋਕ ਉਹਨਾਂ ਕੋਲ ਕਾਫੀ ਜਾਂਦੇ ਹਨ। ਸਾਡੇ ਪਿੰਡ ਵਿਚ ਵੀ ਉਹਨਾਂ ਬੁੜ੍ਹੀਆਂ ਦੇ ਕਾਰ-ਨਾਮਿਆਂ ਦੀ ਬੜੀ ਚਰਚਾ ਸੀ, ਕਿਉਂਕਿ ਸਾਡੇ ਪਿੰਡ ਦੇ ਚਾਰ ਪੰਜ ਬੰਦੇ ਇੱਕ ਦੋ ਨਿੱਕੀਆਂ ਮੋਟੀਆਂ ਚੋਰੀਆਂ ਦੇ ਕੇਸ ਵਿਚ ਉਹਨਾਂ ਕੋਲ ਜਾ ਆਏ ਸਨ। ਉਹ ਕਹਿੰਦੇ ਹੁੰਦੇ ਸੀ ਇੱਕ ਬੁੜ੍ਹੀ ਤਾਂ 5 ਰੁਪੈ ਲੈਂਦੀ ਹੈ ਉਹ ਤਾਂ ਨਿਸ਼ਾਨੀਆਂ ਦੱਸਦੀ ਹੈ। ਦੂਸਰੀ 25 ਰੁਪਏ (ਹੁਣ 30 ਰੁਪਏ) ਲੈਂਦੀ ਹੈ ਉਹ ਬਿਲਕੁਲ ਸਪਸ਼ਟ ਚੋਰ ਦਾ ਨਾਂ ਲੈਂਦੀ ਹੈ। ਮੈਂ ਕਈ ਬੰਦਿਆਂ ਨਾਲ ਗੱਲਬਾਤ ਕੀਤੀ ਪਰ ਕਿਸੇ ਦੀਆਂ ਵੀ ਗੱਲਾਂ ਦਾ ਮੈਨੂੰ ਯਕੀਨ ਨਾ ਆਇਆ। ਮੈਂ ਉਹਨਾਂ ਨਾਲ ਬਹਿਸ ਵੀ ਕਰਿਆ ਕਰਦਾ ਸੀ ਕਿ ਜੇਕਰ ਉਹਨਾਂ ਕੋਲ ਸਭ ਕੁਝ ਸਹੀ ਸਹੀ ਦੱਸਣ ਦੀ ਐਨੀ ਹੀ ਸ਼ਕਤੀ ਹੈ ਉਨ੍ਹਾਂ ਨੂੰ ਗੌਰਮਿੰਟ ਆਪਣੇ ਪੁਲਿਸ ਮਹਿਕਮੇ 'ਚ ਰੱਖ ਲਵੇ। ਅੱਤ-ਵਾਦੀਆਂ ਦੇ ਟਿਕਾਣੇ ਬੈਠੀਆਂ ਹੀ ਦੱਸ ਦਿਆ ਕਰਨਗੀਆਂ। ਕਿਉਂ 200 ਬਟਾਲੀਅਨਾਂ ਬਾਹਰ ਤੋਂ ਆਕੇ ਪੰਜਾਬ ਉਪਰ ਆਰਥਿਕ ਬੋਝ ਬਣੀਆਂ ਹੋਈਆਂ ਹਨ।

ਫਿਰ ਮੈਂ ਫੈਸਲਾ ਕੀਤਾ ਕਿ ਚਲੋ ਆਪ ਚੱਲ ਕੇ ਦੇਖਿਆ ਜਾਵੇ ਕਿ ਅਸਲ ਮਾਜਰਾ ਕੀ ਹੈ ? ਇਕ ਦਿਨ ਮੈਂ ਤੇ ਮੇਰਾ ਦੋਸਤ ਉਨ੍ਹਾਂ ਕੋਲ ਚਲੇ ਗਏ। ਜਦੋਂ ਅਸੀਂ ਜੀਂਦ ਦੇ ਬੱਸ ਸਟੈਂਡ 'ਤੇ ਇਕ ਚਾਹ ਵਾਲੇ ਖੋਖੇ 'ਤੇ ਚਾਹ ਪੀ ਰਹੇ ਸੀ ਤਾਂ ਅਸੀਂ ਅਲੇਵਾ-ਖੰਡਾ ਨੂੰ ਜਾਣ ਵਾਲੀ ਬੱਸ ਬਾਰੇ ਪੁਛਿਆ। ਤਾਂ ਉਹਨਾਂ ਸਾਨੂੰ ਕਿਹਾ ਕਿ "ਪੰਜਾਬ ਤੋਂ ਪੁੱਛਾਂ ਲੈਣ ਆਏ ਹੋ ? ਉਨ੍ਹਾਂ ਕੋਲ ਕੁਝ ਨਹੀਂ ਸਭ ਬਕਵਾਸ ਮਾਰ-

ਦੀਆਂ ਹਨ। ਸਾਡੇ ਤਾਂ ਉਹਨਾਂ ਨੂੰ ਕੋਈ ਪੁਛਦਾ ਨਹੀਂ। ਤੁਸੀਂ ਸਾਡੇ ਕਹੇ ਤਾਂ ਲਗਣਾ ਨਹੀਂ ਪਰ ਅਸੀਂ ਇਹ ਕਹਾਂਗੇ ਕਿ ਏਥੋਂ ਹੀ ਮੁੜ ਜਾਵੋ। ਕਿਉਂ ਅੱਗੇ ਜਾਕੇ ਹੋਰ ਪੈਸੇ ਬਰ-ਬਾਦ ਕਰਦੇ ਹੋ ?" ਅਸੀਂ ਉਹਨਾਂ ਨੂੰ ਸਮਝਾਇਆ ਕਿ ਸਾਡਾ ਵੀ ਉਹਨਾਂ ਵਿਚ ਯਕੀਨ ਨਹੀਂ, ਅਸੀਂ ਵੀ ਸਿਰਫ ਉਨ੍ਹਾਂ ਦੀ ਪਰਖ ਕਰਨ ਲਈ ਹੀ ਜਾ ਰਹੇ ਹਾਂ ਤਾਂ ਕਿ ਸਾਡੇ ਪੰਜਾਬ ਦੇ ਹੋਰ ਭੋਲੇ ਭਾਲੇ ਲੋਕਾਂ ਨੂੰ ਪੇਪਰ ਰਾਹੀਂ ਦਸ ਸਕੀਏ ਕਿ ਉਹਨਾਂ ਦੀਆਂ ਗੱਲਾਂ ਵਿਚ ਕੋਈ ਤੰਤ ਨਹੀਂ।

ਏਥੇ ਜੇਕਰ ਹੂਬਹੂ ਕਹਾਣੀ ਕਿ ਜਿਸ ਤਰ੍ਹਾਂ ਅਸੀਂ ਉਹਨਾਂ ਨਾਲ ਗੱਲਬਾਤ ਕੀਤੀ ਲਿਖਣੀ ਹੋਵੇ ਤਾਂ ਪੇਪਰ ਦੇ ਕਈ ਕੀਮਤੀ ਸਫੇ ਖਰਾਬ ਕੀਤੇ ਜਾ ਸਕਦੇ ਹਨ। ਸੋ ਮੈਂ ਉਹਨਾਂ ਬਾਰੇ ਕੁਝ ਗੱਲਾਂ ਸਿਰਫ ਸੰਖੇਪ ਵਿਚ ਹੀ ਪਾਠਕਾਂ ਦੀ ਜਾਣਕਾਰੀ ਲਈ ਸਾਂਝੀਆਂ ਕਰਾਂਗਾ।

ਅਸਲ ਵਿਚ ਉਹ ਸਾਧਾਰਨ ਪੇਂਡੂ ਲੋਕਾਂ ਤੋਂ ਹੀ ਢੰਗ ਨਾਲ ਕੁਝ ਗੱਲਾਂ ਪੁੱਛ ਲੈਂਦੀਆਂ ਹਨ। ਉਹਨਾਂ ਤੋਂ ਪੁਛੀਆਂ ਹੋਈਆਂ ਗੱਲਾਂ ਨੂੰ ਹੀ ਗੋਲ ਮੋਲ ਢੰਗ ਨਾਲ ਇਸ ਤਰ੍ਹਾਂ ਪੇਸ਼ ਕਰਦੀਆਂ ਹਨ; ਕਿ ਅਗਲੇ ਦਾ ਸ਼ੱਕ ਯਕੀਨ ਵਿਚ ਬਦਲ ਜਾਂਦਾ ਹੈ। ਉਦਾਹਰਣ ਦੇ ਤੌਰ 'ਤੇ 5 ਰੁਪੇ ਵਾਲੀ ਕਹਿੰਦੀ ਹੈ "ਜਿਸ ਪਰ ਤੁਮ ਸ਼ੱਕ ਕਰਤੇ ਹੋ ਵੋ ਨਹੀਂ ਹੈ, ਤੁਮਹਾਰੇ ਗਾਂਵ ਕਾ ਨਹੀਂ ਹੈ। ਗਾਂਵ ਜਾਕਰ ਕਿਸੀ ਸੇ ਮਤ ਝਗੜਣਾ" 30 ਰੁਪਏ ਵਾਲੀ ਕਹਿੰਦੀ ਹੈ "ਤੁਝੇ ਦੋ ਆਦਮੀ ਪਰ ਸੱਕ ਹੈ, ਤੁਮਹਾਰੇ ਗਾਂਵ ਕੇ ਹੀ ਹੈਂ, ਏਕ ਥੋੜਾ ਗੋਰਾ ਸਾ ਹੈ, ਏਕ ਥੋੜਾ ਕਾਲਾ ਸਾ ਹੈ, ਏਕ ਥੋੜਾ ਲੰਮਾ ਸਾ ਹੈ, ਏਕ ਥੋੜਾ ਛੋਟਾ ਸਾ ਹੈ, ਏਕ ਥੋੜਾ ਮੋਟਾ ਸਾ ਹੈ, ਏਕ ਥੋੜਾ ਪਤਲਾ ਸਾ ਹੈ, ਉਸਕੇ ਦੋ ਨਾਮ ਹੈ, ਏਕ ਛੋਟਾ ਸਾ ਨਾਮ ਹੈ, ਛੋਟੇ ਨਾਮ ਸੇ ਪੁਕਾਰਤੇ ਹੈਂ ਉਸੇ ਗਾਂਵ ਮੇਂ।" ਅਸਲ ਵਿਚ ਗੱਲ ਤਾਂ ਇਹ ਹੁੰਦੀ ਹੈ ਕਿ ਜਿਸ ਬੰਦੇ ਦੀ ਕੋਈ ਚੋਰੀ ਹੋਈ ਹੁੰਦੀ ਹੈ ਉਸਨੂੰ ਘੱਟੋ-ਘੱਟ ਇਕ ਜਾਂ ਦੋ ਬੰਦਿਆਂ 'ਤੇ ਸ਼ਕ ਤਾਂ ਜਰੂਰ ਹੁੰਦਾ ਹੀ ਹੈ। ਉਨ੍ਹਾਂ ਦੋ ਬੰਦਿਆਂ ਦਾ ਰੰਗ ਦਾ, ਕੱਦ ਦਾ, ਉਮਰ ਦਾ ਮੋਟੇ ਪਤਲੇ ਦਾ ਫਰਕ ਤਾਂ ਲਾਜ਼ਮੀ ਹੋਵੇਗਾ। ਬਿਲਕੁਲ ਇਕੋ ਜਿਹੇ ਤਾਂ ਹੋ ਨਹੀਂ ਸਕਦੇ। ਦੂਜੀ ਗੱਲ ਪੰਜਾਬ ਵਿਚ ਤਕਰੀਬਨ ਹਰੇਕ ਬੰਦੇ ਦੇ ਦੋ ਨਾਂ ਲਏ ਜਾਂਦੇ ਹਨ। ਛੋਟਾ ਨਾਮ ਹੀ ਆਮ ਤੌਰ 'ਤੇ ਪਿੰਡਾਂ ਵਿਚ ਆਮ ਲਿਆ ਜਾਂਦਾ ਹੈ। ਇਸ ਤਰ੍ਹਾਂ ਅਗਲਾ ਆਪਣੇ ਆਪ ਹੀ ਉਸਦਾ ਨਾਮ ਲੈ ਦਿੰਦਾ ਹੈ। ਫਿਰ ਉਹ ਔਰਤ ਉਸੇ ਦਾ ਹੀ ਨਾਮ ਲੈਕੇ ਕਹਿ ਦਿੰਦੀ ਹੈ ਕਿ ਜਾਕਰ ਉਸੀ ਕੀ ਬਾਂਹ ਪਕੜ ਲੈ ਜੇਕਰ ਹਿੰਮਤ ਹੈ, ਨਹੀਂ ਤੋਂ ਚੁੱਪ ਕਰਕੇ ਘਰ ਬਹਿ ਜਾ" ਚੋਰੀ ਬਾਰੇ ਇਹੋ ਜਿਹੀ 'ਪੁੱਛ' ਤਾਂ ਕੋਈ ਵੀ ਦੇ ਸਕਦਾ ਹੈ।

ਦੋਹਵਾਂ ਔਰਤਾਂ ਦਾ ਆਪਸ ਵਿਚ ਗੂੜ੍ਹਾ ਸਬੰਧ ਹੈ; ਭਾਵੇਂ ਉਪਰੋਂ ਦੇਖਣ ਨੂੰ ਇਕ ਦੂਜੀ ਦੀਆਂ ਵਿਰੋਧੀ ਲਗਦੀਆਂ ਹਨ। ਇਕ ਦਾ ਰੇਟ 5 ਰੁਪੈ ਤੇ ਦੂਜੀ ਦਾ 30 ਰੁ: ਸਕੀਮ ਨਾਲ ਹੀ ਰੱਖੇ ਹੋਏ ਹਨ। ਕਿਉਂਕਿ ਜਿਹੜਾ ਬੰਦਾ ਚੱਲ ਕੇ ਉਥੇ ਜਾਂਦਾ ਹੈ, ਉਹ ਇਕੱਲੀ ਤੋਂ ਪੁੱਛ ਲੈਕੇ ਨਹੀਂ ਮੁੜਦਾ। ਇਸ ਤਰ੍ਹਾਂ ਦੋਨੋਂ 30+5=35 ਰੁਪੈ ਵਿਚੋਂ ਆਪਣਾ ਆਪਣਾ ਹਿੱਸਾ ਵੰਡ ਲੈਂਦੀਆਂ ਹਨ। 30 ਰੁਪੈ ਵਾਲੀ ਪੈਸੇ ਪਹਿਲਾਂ ਧਰਾਉਂਦੀ ਹੈ ਫੇਰ ਪੁੱਛਾਂ ਦਿੰਦੀ ਹੈ। 5 ਰੁ: ਵਾਲੀ ਸਗੋਂ ਘੱਟ ਪੈਸੇ ਹੋਣ ਕਰਕੇ ਇਕ ਅੱਧ ਵਾਰ ਰਸਮੀ ਤੌਰ 'ਤੇ ਲੈਣੋਂ ਨਾਂਹ ਵੀ ਕਰ ਦਿੰਦੀ ਹੈ।

ਸਾਡੇ ਪਿੰਡਾਂ ਵਿਚ ਕੁਝ ਲੋਕ ਪੁੱਛਾਂ ਦੇਣ ਵਾਲੀ ਦੇ ਅਧਾਰ 'ਤੇ ਹੀ ਚੋਰੀ ਵਿਚ ਕਿਸੇ ਨਾ ਕਿਸੇ ਦਾ ਨਾਮ ਧਰ ਦਿੰਦੇ ਹਨ। ਇਸ ਤਰ੍ਹਾਂ ਬਿਨਾਂ ਸਬੂਤ ਤੋਂ ਕਿਸੇ ਦਾ ਨਾਮ ਲੈ ਦੇਣਾ ਬਿਲਕੁਲ ਗਲਤ ਹੈ। ਸਾਡੇ ਪਿੰਡ ਵਿਚ ਅੱਠ ਦਿਨ ਹੋ ਗਏ ਹਨ ਇਕ ਮੁੰਡੇ ਨੂੰ ਥਾਣੇ ਵਿਚ ਤਸੀਹੇ ਝੱਲਦੇ ਨੂੰ ਪਰ ਅਜੇ ਤੀਕ ਉਸ ਵਿਚੋਂ ਚੋਰੀ ਨਹੀਂ ਨਿਕਲੀ। ਇਸੇ 30 ਰੁਪੈ ਵਾਲੀ ਔਰਤ ਦੀ ਪੁੱਛ ਦੇ ਅਧਾਰ ਤੇ ਹੀ ਮਾਲਕ ਨੇ ਉਸ਼ਨੂੰ ਫੜਾ ਦਿਤਾ ਸੀ। ਆਮ ਲੋਕਾਂ ਨੂੰ ਚਾਹੀਦਾ ਹੈ ਕਿ ਅਜਿਹੇ ਫਰੇਬੀ ਲੋਕਾਂ ਦੀ ਵਿਗਿਆਨਕ ਦਲੀਲਾਂ ਨਾਲ ਪਰਖ ਕਰਨ ਅਤੇ ਉਨ੍ਹਾਂ ਦੇ ਲੁੱਟ ਦੇ ਢਕੌਂਜ ਨੂੰ ਨੰਗਾ ਕਰਨ।

ਦਰਸ਼ਨ ਸਿੰਘ ਚਹਿਲ
ਚਾਂਗਲੀ (ਜਿਲਾ ਸੰਗਰੂਰ)

---

## ਨੋਟ :-

### ਸਲਾਨਾ ਚੰਦੇ ਵਾਲੇ ਪਾਠਕਾਂ ਲਈ

ਮਨੀਆਰਡਰ ਰਾਹੀਂ ਚੰਦਾ ਭੇਜਣ ਵਾਲ ਪਾਠਕਾਂ ਨੂੰ ਅਪੀਲ ਹੈ ਕਿ ਉਹ ਮਨੀਆਰਡਰ ਫਾਰਮ ਦੇ ਹੇਠ ਦਿੱਤੀ 'ਸੰਦੇਸ਼ ਲਈ ਜਗ੍ਹਾ' ਉਪਰ ਆਪਣਾ ਪੂਰਾ ਨਾਮ ਤੇ ਐਡਰੈੱਸ ਜਰੂਰ ਦੇਣ। ਪਿਛਲੇ ਦਿਨੀਂ ਕੁਝ ਮਨੀਆਰਡਰ ਪ੍ਰਾਪਤ ਹੋਏ ਹਨ ਜਿੰਨ੍ਹਾਂ ਉਪਰ ਭੇਜਣ ਵਾਲੇ ਵਿਅਕਤੀ ਦਾ ਨਾਮ ਤੇ ਪਤਾ ਦਰਜ ਨਹੀਂ ਹੈ ਉਹ ਖ਼ਤ ਰਾਹੀਂ ਇਸਬਾਰੇ ਸੂਚਿਤ ਕਰਨ।

ਚੰਦੇ ਵਾਲਾ ਮੈਗਜ਼ੀਨ ਪ੍ਰਾਪਤ ਨਾ ਹੋਣ ਦੀ ਸੂਚਨਾ ਸੰਪਾਦਕ ਦੀ ਬਜਾਏ ਸਲਾਨਾ ਚੰਦੇ ਭੇਜਣ ਵਾਲੇ ਐਡਰੈੱਸ ਉਪਰ ਹੀ ਦਿੱਤੀ ਜਾਵੇ।



# ਸ਼ੰਕਾ ਨਵਿਰਤੀ

? ਵਿਗਿਆਨਕ ਵਿਚਾਰ ਦੇ ਅਗਸਤ ਅੰਕ ਦੇ ਇਕ ਆਰਟੀਕਲ ਵਿਚ ਜ਼ਿਕਰ ਕੀਤਾ ਗਿਆ ਸੀ ਕਿ ਲਾਲ ਦਵਾਈ ਅਤੇ ਗਲਿਸਰੀਨ ਮਿਲਾ ਕੇ ਹਵਾ ਦੇਣ ਨਾਲ ਅੱਗ ਲੱਗ ਜਾਂਦੀ ਹੈ। ਅਸੀ ਘਰ ਵਿਚ ਇਹ ਕਰਕੇ ਦੇਖਿਆ ਪ੍ਰੰਤੂ ਅੱਗ ਨਹੀਂ ਲੱਗੀ। ਇਸਨੂੰ ਸਪਸ਼ਟ ਕਰੋ।

ਭਗਵੰਤ ਰਸੂਲਪੁਰੀ, ਧਰਮਪੁਰਾ (ਜ਼ਲੰਧਰ)

- ਇਸਦਾ ਇਕੋ ਇਕ ਕਾਰਣ ਇਹੀ ਹੋ ਸਕਦਾ ਹੈ ਕਿ ਤੁਹਾਡੇ ਵਲੋਂ ਵਰਤੀ ਗਈ ਲਾਲ ਦਵਾਈ ਜਾਂ ਗਲਿਸਰੀਨ ਸ਼ੁਧ ਨਾ ਹੋਵੇ ਨਹੀਂ ਤਾਂ ਇਹ ਪ੍ਰਯੋਗ ਬਹੁਤ ਹੀ ਅਸਾਨੀ ਨਾਲ ਹੋ ਜਾਂਦਾ ਹੈ। ਥੋੜੀ ਜਿਹੀ ਲਾਲ ਦਵਾਈ ਲੈ ਕੇ ਉਸ ਉਪਰ ਕੁਝ ਗਲਿਸਰੀਨ ਪਾਕੇ ਉਪਰ ਕੁਝ ਕਾਗਜ਼ ਵਗੈਰਾ ਰੱਖ ਦਿਓ ਜਿਨਾਂ ਨੂੰ ਅੱਗ ਲਗ ਸਕਦੀ ਹੋਵੇ ਅੱਧੇ-ਪੌਣੇ ਮਿੰਟ ਵਿਚ ਹੀ ਉਪਰ ਰੱਖੇ ਕਾਗਜਾਂ ਆਦਿ ਨੂੰ ਅੱਗ ਲਗ ਜਾਵੇਗੀ।

? ਕਿਰਪਾ ਕਰਕੇ ਇਹ ਦੱਸਣ ਦਾ ਯਤਨ ਕਰਨਾ ਕਿ ਚੰਨ ਵਿਚ ਧੱਬੇ ਜਿਹੇ ਕਿਉਂ ਹਨ?

-ਅਮੋਲਕ 'ਚੱਕ ਕਲਾਲਵੀ' ਬੰਗਾ (ਜਲੰਧਰ)

- ਚੰਨ ਸੂਰਜ ਦੀ ਰੋਸ਼ਨੀ ਪੈਣ ਕਾਰਣ ਚਮਕਦਾ ਦਿਖਾਈ ਦਿੰਦਾ ਹੈ ਪ੍ਰੰਤੂ ਚੰਨ ਦੀ ਸਤ੍ਹਾ ਪੱਧਰੀ (ਸਮਤਲ) ਨਹੀਂ ਹੈ ਇਸ ਉਪਰ ਵੀ ਧਰਤੀ ਵਾਂਗ ਹੀ ਵੱਡੇ ਵੱਡੇ ਡੂੰਘ ਹਨ। ਚੰਨ ਦੇ ਤਲ ਦੇ ਇਹ ਨੀਵੇਂ ਹਿੱਸੇ ਹੀ ਸਾਨੂੰ ਧੱਬਿਆਂ ਦੇ ਰੂਪ ਵਿਚ ਦਿਖਾਈ ਦਿੰਦੇ ਹਨ।

? ਜਾਦੂਗਰ ਅਕਸਰ ਹੱਥਾਂ ਵਿਚੋਂ ਚੀਜਾਂ ਅਲੋਪ ਕਰ ਦਿੰਦੇ ਹਨ ਜਾਂ ਬਣਾ ਦਿੰਦੇ ਹਨ। ਜੀਭ ਨੂੰ ਕੱਟ ਦਿੰਦੇ ਹਨ ਤੇ ਫਿਰ ਜੋੜ ਦਿੰਦੇ ਹਨ। ਇਹ ਸਭ ਕੁਝ ਕਿਵੇਂ ਹੁੰਦਾ ਹੈ ? ਜਾਦੂਗਰ ਵੇਖਣ ਵਾਲਿਆਂ ਦੀਆਂ ਅੱਖਾਂ ਤੇ ਪਰਦਾ ਕਿਵੇਂ ਪਾ ਲੈਂਦੇ ਹਨ ? ਕਿਉਂਕਿ ਅਕਸਰ ਹੀ ਕਿਹਾ ਜਾਂਦਾ ਹੈ ਕਿ ਜਾਦੂਗਰ ਲੋਕਾਂ ਦੀ ਨਿਗ੍ਹਾ ਬੰਨ੍ਹ ਲੈਂਦੇ ਹਨ।

- ਪੁਰੀ ਦੇ ਸ਼ੰਕਰਾਚਾਰੀਆ ਨੇ ਪਿਛੇ ਜਿਹੇ ਬਿਆਨ ਦਿਤਾ ਸੀ ਕਿ ਜੇਕਰ ਕਿਸੇ ਸਵਰਨ (ਬ੍ਰਾਹਮਣ) ਨੂੰ ਦਲਿਤ ਅਫਸਰ ਤੰਗ ਕਰਦੇ ਹਨ ਤਾਂ ਉਹ ਇਕ ਹਜਾਰ ਵਾਰ ਗਾਇਤਰੀ ਮੰਤਰ ਪੜਣ ਅਤੇ ਸਿੱਧੇ ਉਸ ਦਲਿਤ ਅਫਸਰ ਕੋਲ ਜਾਣ ਤੇ ਇਕ ਟੱਕ ਨਿਗ੍ਹਾ ਕਰਕੇ ਉਸ ਵੱਲ ਦੇਖਣ, ਦਲਿਤ ਅਫਸਰ ਭਸਮ ਹੋ ਜਾਵੇਗਾ। ਕੀ ਇਹ ਵਿਚਾਰ ਠੀਕ ਹੈ ? ਜੇ ਨਹੀਂ ਤਾਂ ਤੁਹਾਡਾ ਇਸ ਬਾਰੇ ਕੀ ਵਿਚਾਰ ਹੈ ?

-ਸੁਰਿੰਦਰ ਸਿੰਘ ਸਹੋਤਾ
ਸੈਕਟਰੀ DS4 ਇਕਾਈ ਤਲਵੰਡੀ ਜੱਟਾਂ (ਹੁਸ਼ਿਆਰਪੁਰ)

- ਤੁਹਾਡੇ ਸਵਾਲਾਂ ਤੋਂ ਜਾਪਦਾ ਹੈ ਕਿ ਤੁਸੀਂ ਵਿਗਿਆਨਕ ਵਿਚਾਰ ਮੈਗਜੀਨ ਜਾਂ ਸੋਸਾਇਟੀ ਦੀਆਂ ਹੋਰ ਲਿਖਤਾਂ ਪਹਿਲਾਂ ਨਹੀਂ ਪੜੀਆਂ ਨਹੀਂ ਤਾਂ ਤੁਹਾਨੂੰ ਇਹ ਦੋਹਵੇਂ ਸਵਾਲ ਹੀ ਪੁਛਣ ਦੀ ਜਰੂਰਤ ਨਾ ਪੈਂਦੀ। ਜਾਦੂਗਰਾਂ (ਮਦਾਰੀਆਂ) ਵਲੋਂ ਦਿਖਾਏ ਜਾਂਦੇ ਟ੍ਰਿਕ ਅਸਲ ਵਿਚ ਕਲਾਮਈ ਢੰਗ ਨਾਲ ਦਿਤਾ ਗਿਆ ਇਕ ਦ੍ਰਿਸ਼ ਭਰਮ ਹੁੰਦਾ ਹੈ। ਜਾਦੂ ਦੇ ਸਾਰੇ ਟ੍ਰਿਕਾਂ ਲਈ ਸਮਾਨ ਵਿਸੇਸ਼ ਤੌਰ ਤੇ ਤਿਆਰ ਕੀਤਾ ਹੁੰਦਾ ਹੈ। ਜਿਸ ਤਰਾਂ ਜੀਭ ਕੱਟ ਕੇ ਦਿਖਾਉਣ ਵਾਲੇ ਟ੍ਰਿਕ ਵਿਚ ਮਦਾਰੀ ਵਲੋਂ ਜੀਭ ਦੇ ਰੰਗ ਦਾ ਹੀ ਇਕ ਪਲਾਸਟਿਕ ਦਾ ਬਣਿਆ ਖੋਲ ਆਪਣੀ ਅਸਲ ਜੀਭ ਦੇ ਅਗਲੇ ਹਿੱਸੇ ਉਪਰ ਚੜਾਇਆ ਹੁੰਦਾ ਹੈ। ਇਸ ਖੋਲ ਵਿਚ ਥੋੜਾ ਜਿਹਾ ਲਾਲ ਰੰਗ ਭਰਿਆ ਹੁੰਦਾਂ ਹੈ ਤਾਂ ਜੋ ਇਸ ਨਕਲੀ ਜੀਭ ਨੂੰ ਲਾਹ ਕੇ ਸੁੱਟਣ ਸਮੇਂ ਲਹੂ ਦਾ ਭੁਲੇਖਾ ਪਵੇ। ਜਾਦੂਗਰ ਇਸ ਨੂੰ ਲਾਹ ਕੇ ਸੁੱਟਣ ਸਮੇਂ ਜੋਰਦਾਰ ਐਕਟਿੰਗ ਕਰਦਾ ਹੈ ਜਿਸ ਕਰਕੇ ਆਮ ਦਰਸ਼ਕ ਉਸ ਨੂੰ ਸੱਚ ਮੰਨ ਲੈਂਦਾ ਹੈ ਅਤੇ ਉਸ ਕੱਟ ਕੇ ਸੁੱਟੀ ਗਈ ਜੀਭ (ਨਕਲੀ) ਨੂੰ ਚੁੱਕ ਕੇ ਦੇਖਣ ਦਾ ਹੌਂਸਲਾ ਨਹੀਂ ਕਰਦਾ ਕਿ ਕੀ ਇਹ ਅਸਲੀ ਜੀਭ ਹੈ ਜਾਂ ਪਲਾਸਟਿਕ ਦੀ। ਇਸ ਤਰਾਂ ਹੀ ਬਾਕੀ ਟ੍ਰਿਕਾਂ ਮਗਰ ਕੋਈ ਨਾ ਕੋਈ ਘੁੰਡੀ ਛੁਪੀ ਹੁੰਦੀ ਹੈ। ਜਿਨਾਂ ਬਾਰੇ ਵਧੇਰੇ ਜਾਣਕਾਰੀ ਤੁਸੀਂ ਸੁਸਾਇਟੀ ਦੀ ਇਕਾਈ ਨਾਲ ਸੰਪਰਕ ਕਰਕੇ ਲੈ ਸਕਦੇ ਹੋ। ਇਹਨਾਂ ਟ੍ਰਿਕਾਂ ਵਿਚ ਨਿਗ੍ਹਾ ਬੰਨਣ ਵਾਲੀ ਕੋਈ ਗੱਲ ਨਹੀਂ ਹੁੰਦੀ। ਤਰਕਸ਼ੀਲ ਸੋਸਾਇਟੀ ਦੇ ਬਹੁਤ ਸਾਰੇ ਮੈਂਬਰ ਵੀ ਅਕਸਰ ਇਸ ਤਰਾਂ ਦੇ ਟ੍ਰਿਕਾਂ ਦੇ ਸ਼ੋਅ ਆਮ ਦਿੰਦੇ ਹਨ।

ਬਾਕੀ ਪੁਰੀ ਦੇ ਸ਼ੰਕਰਾਚਾਰੀਆ ਦੇ ਤੁਹਾਡੇ ਵਲੋਂ ਦੱਸੇ ਗਏ ਬਿਆਨ ਨੂੰ ਤਾਂ ਕੋਈ ਸਿਰਫਿਰਿਆ ਵਿਅਕਤੀ ਹੀ ਠੀਕ ਕਹਿ ਸਕਦਾ। ਅਸੀਂ ਸਮਝਦੇ ਹਾਂ ਕਿ ਇਹ ਬਿਆਨ ਕਿੰਨਾ ਹਾਸੋ ਹੀਣਾ ਹੈ ਇਹ ਤਾਂ ਇਕ ਆਮ ਸਾਧਾਰਣ ਸੂਝ ਵਾਲ ਵਿਅਕਤੀ ਨੂੰ ਵੀ ਸਪਸ਼ਟ ਹੀ ਹੈ ਸੋ ਅਜਿਹੇ ਊਲ ਜਲੂਲ ਬਿਆਨਾਂ ਦ ਕੋਈ ਮਹੱਤਵ ਨਹੀਂ ਬਣਦਾ ਸਿਵਾ ਇਸ ਗੱਲ ਦੇ ਕਿ ਅਜਿਹੇ ਬਿਆਨ ਅਖੌਤੀ ਧਰਮ ਗੁਰੂਆਂ ਦੀ ਹੀ ਅਕਲ ਅਤੇ ਘਟੀਆ ਭਾਵਨਾਵਾਂ ਨੂੰ ਲੋਕਾਂ ਸਾਹਮਣੇ ਨੰਗਾ ਕਰਦੇ ਹਨ।

ਚਿੱਠੀਆਂ :

# ਸਾਹਿਤਕ ਰਚਨਾਵਾਂ ਬਾਰੇ

-ਮੈਂ ਆਪ ਜੀ ਦਾ ਧਿਆਨ ਕਵਿਤਾ ਸੈਕਸ਼ਨ ਵਿਚਲੀ ਕਮਜ਼ੋਰੀ ਵਲ ਦਿਵਾਉਣਾ ਚਾਹੁੰਦਾ ਹਾਂ। ਆਪ ਜੀ ਨੇ ਜੁਲਾਈ ਅੰਕ ਵਿਚ ਲੇਖਕਾਂ ਲਈ ਇਕ ਨੋਟ ਵਿਚ ਸੁਝਾਅ ਦਿਤਾ ਹੈ ਕਿ 'ਵਿਗਿਆਨਕ ਵਿਚਾਰ' ਲਈ ਭੇਜੀ ਜਾਣ ਵਾਲੀ ਰਚਨਾ ਵਿਗਿਆਨਕ ਵਿਚਾਰ ਦੇ ਖੇਤਰ ਵਿਚ ਆਉਂਦੇ ਵਿਸ਼ਿਆਂ-ਅੰਧ-ਵਿਸਵਾਸ਼; ਵਹਿਮ ਭਰਮ: ਫਿਰਕਾ-ਪ੍ਰਸਤੀ, ਵਿਗਿਆਨ ਅਤੇ ਤਰਕਸ਼ੀਲ ਸੋਚ ਨਾਲ ਸਬੰਧਿਤ ਹੀ ਹੋਣ। ਮੈਂ ਆਪ ਜੀ ਨੂੰ ਦੱਸਣਾ ਚਾਹੁੰਦਾ ਹਾਂ ਕਿ ਇਸ ਤਰਾਂ ਲਿਖਣ ਨਾਲ ਆਪ ਨੇ ਅਚੇਤ ਹੀ 'ਵਿਗਿਆਨਕ ਵਿਚਾਰ' ਦਾ ਦਾਇਰਾ ਸੀਮਤ ਕਰ ਦਿਤਾ ਹੈ ਅਤੇ ਇਸ ਤਰਾਂ ਇਹ ਕੁਝ ਹੱਦਾਂ ਵਿਚ ਹੀ ਮਹਿਦੂਦ ਹੋਕੇ ਰਹਿ ਜਾਂਦਾ ਹੈ। ਇਹ ਜ਼ਰੂਰੀ ਨਹੀਂ ਕਿ ਕਵਿਤਾ ਜਿਸ ਵਿਚ ਧਰਮ-ਫਿਰਕਾ-ਪ੍ਰਸਤੀ ਜਾਂ ਹੋਰ ਸ਼ਬਦਾਂ ਦੀ ਭਰਮਾਰ ਹੋਵੇ ਉਹੀ ਵਿਗਿਆਨਕ ਹੋਵੇਗੀ। ਤੁਸੀਂ ਕੁਝ ਬਹੁਤ ਵਧੀਆ ਕਵਿਤਾਵਾਂ ਵੀ ਛਾਪੀਆਂ ਹਨ ਜਿਵੇਂ ਕਿ ਅਮਰਦੀਪ ਗਿੱਲ ਦੀ ਕਵਿਤਾ ਅਰਥਾਂ ਦਾ ਜੰਗਲ, ਗੁਰਮੀਤ ਹਿਯਾੜਪੁਰੀ ਦੀ-ਕਿਰਤ ਦੀ ਮੋਹਰ, ਆਦਿ ਪਰ ਬਾਕੀ ਕਵਿਤਾਵਾਂ ਤਾਂ ਫੋਕੀ ਨਾਹਰੇਬਾਜੀ ਕਰਦੀਆਂ ਹੀ ਪ੍ਰਤੀਤ ਹੁੰਦੀਆਂ ਹਨ ਜੋ ਕਿ ਨਹੀਂ ਹੁਣੀ ਚਾਹੀਦੀ।

ਜਿਵੇਂ ਕਿ ਤੁਸੀਂ ਜਾਣਦੇ ਹੀ ਹੋ ਕਿ ਕਵਿਤਾ ਪ੍ਰਯੋਗਸ਼ਾਲਾ ਵਿਚੋਂ ਨਹੀਂ ਨਿਕਲਦੀ ਜਿਸ ਵਿਚ ਵਿਗਿ-ਆਨਕ ਸ਼ਬਦਾਂ ਦੀ ਭਰਮਾਰ ਹੋਵ। ਕਵਿਤਾ ਇਹਨਾਂ ਸ਼ਬਦਾ ਤੋਂ ਬਿਨਾਂ ਵੀ ਵਿਗਿਆਨਕ ਪਹੁੰਚ ਦੀ ਹੋ ਸਕਦੀ ਹੈ। ਵਿਗਿਆਨਕ ਪਹੁੰਚ ਕੀ ਹੈ? ਮੇਰੀ ਸਮਝ ਅਨੁਸਾਰ ਆਪਣੇ ਆਲੇ ਦੁਆਲੇ ਵਾਪਰਦੇ ਸੱਚ ਦੀ ਖੋਜ ਹੀ ਤਾਂ ਅਸਲੀ 'ਵਿਗਿਆਨਕ ਸੋਚ' ਹੈ ਕੀ ਯਥਾਰਥਵਾਦੀ ਸਾਹਿਤ ਵਿਗਿਆ-ਨਕ ਸੋਚ ਵਾਲਾ ਵਾਲਾ ਹੁੰਦਾ ਹੈ? ਜੇ ਨਹੀਂ ਤਾਂ ਕਿਉਂ?

-ਬਲਰਾਜ ਕਾਲੀਏ ਵਾਲਾ (ਫਿਰੋਜਪੁਰ)

'ਵਿਗਿਆਨਕ ਵਿਚਾਰ' ਤਰਕਸ਼ੀਲ ਸੁਸਾਇਟੀ ਪੰਜਾਬ ਦਾ ਪਰਚਾ ਹੈ। ਇਸ ਜਥੇਬੰਦੀ ਦਾ ਕੰਮ ਕਰਨ ਦਾ ਆਪਣਾ ਇਕ ਵਿਸ਼ੇਸ਼ ਖੇਤਰ ਹੈ ਜਿਸ ਬਾਰੇ ਤੁਸੀਂ ਸਾਰੇ ਜਾਣੂੰ ਹੀ ਹੋ ਯਾਨੀ ਕਿ ਲੋਕਾਂ ਵਿਚ ਵਿਗਿਆਨਕ ਵਿਚਾਰਧਾਰਾ ਦਾ ਪ੍ਰਚਾਰ ਕਰਨਾ, ਅੰਧ ਵਿਸਵਾਸ਼ਾਂ ਨੂੰ ਖਤਮ ਕਰਨਾ, ਕੁਦਰਤੀ ਅਤੇ ਸਮਾਜੀ ਵਰਤਾਰਿਆਂ ਪ੍ਰਤੀ ਉਹਨਾਂ ਵਿਚ ਵਿਗਿਆਨਕ ਪਹੁੰਚ ਵਿਕਸਿਤ ਕਰਨੀ ਆਦਿ। ਇਸ ਲਈ ਵਿਗਿਆਨਕ ਵਿਚਾਰ ਵਿਚਲੀਆਂ ਸਾਰੀਆਂ ਲਿਖਤਾਂ ਵੀ ਇਹਨਾਂ ਮੁੱਖ ਨਿਸ਼ਾਨਿਆਂ ਦੇ ਅਨੁਸਾਰੀ ਹੀ ਹੁੰਦੀਆਂ ਹਨ। ਸਮਾਜ ਵਿਚ ਕਰਨ ਵਾਲਾ ਬਹੁਤ ਕੁਝ ਪਿਆ ਹੈ ਪਰ ਸਾਰੇ ਖੇਤਰਾਂ ਵਿਚ ਤਰਕਸ਼ੀਲ ਸੁਸਾਇਟੀ ਜਾਂ ਵਿਗਿਆਨਕ ਵਿਚਾਰ ਹੀ ਅਗ-ਵਾਈ ਨਹੀਂ ਦੇ ਸਕਦਾ। ਜਿੰਦਗੀ ਦੇ ਹੋਰ ਅਨੇਕਾਂ ਮਸ-ਲਿਆਂ ਬਾਰੇ ਹੋਰ ਬਹੁਤ ਸਾਰੇ ਅਦਾਰਿਆਂ ਤੇ ਵਿਅਕਤੀਆਂ ਵਲੋਂ ਸਾਹਿਤ ਪ੍ਰਕਾਸ਼ਿਤ ਕੀਤਾ ਜਾਂਦਾ ਹੈ ਅਤੇ ਸਰਗਰਮੀਆਂ ਕੀਤੀਆਂ ਜਾਂਦੀਆਂ ਹਨ। ਜਿਸ ਤਰ੍ਹਾਂ ਲੇਖਕਾਂ ਨੂੰ ਸੇਧ ਦਿੰਦੀ ਹੋਈ ਤੁਹਾਡੀ ਕਵਿਤਾ ਕਿਸੇ ਸਾਹਿਤਕ ਪਰਚੇ 'ਚ ਪ੍ਰਕਾਸ਼ਿਤ ਹੋਣ ਦੇ ਬਹੁਤ ਯੋਗ ਹੈ ਪਰ ਸਾਹਿਤਕਾਰਾਂ ਨੂੰ ਅਜਿਹੀ ਸੇਧ ਦੇਣ ਦਾ ਕਾਰਜ ਵਿਗਿਆਨਕ ਵਿਚਾਰ ਦੇ ਖੇਤਰ ਵਿਚ ਨਹੀਂ ਆਉਂਦਾ।

ਬਾਕੀ ਅਸੀਂ ਕੋਸ਼ਿਸ਼ ਕਰਦੇ ਹਾਂ ਕਿ ਕੇਵਲ ਮਿਆਰੀ ਸਾਹਿਤਕ ਰਚਨਾਵਾਂ ਹੀ ਪ੍ਰਕਾਸ਼ਿਤ ਕੀਤੀਆਂ ਜਾਣ ਪਰ ਇਕ ਤਾਂ ਸਾਹਿਤਕ ਮਿਆਰ ਨੂੰ ਉੱਚਾ ਚੁੱਕਣਾ ਇਕੱਲੇ ਸੰਪਾਦਕੀ ਬੋਰਡ ਦੇ ਹੱਥ ਨਹੀਂ ਹੁੰਦਾ ਕਿਉਂਕਿ ਆਖਰ ਜਿਆਦਾਤਰ ਚੋਣ ਤਾਂ ਲੇਖਕਾਂ ਵਲੋਂ ਪ੍ਰਾਪਤ ਰਚਨਾਵਾਂ ਵਿਚੋਂ ਹੀ ਕਰਨੀ ਹੁੰਦੀ ਹੈ ਦੂਸਰਾ ਵੱਖ ਵੱਖ ਪੱਧਰਾਂ ਦੇ ਪਾਠਕਾਂ ਲਈ ਹਰ ਤਰ੍ਹਾਂ ਦੀਆਂ ਰਚਨਾਵਾਂ ਲੋੜੀਂਦੀਆਂ ਹਨ। ਕੁਝ ਪਾਠਕ ਕੇਵਲ ਉੱਚੇ ਪੱਧਰ ਵਾਲੀਆ ਰਚਨਾਵਾਂ ਨੂੰ ਹੀ ਮਾਣ ਸਕਦੇ ਹਨ ਜਦ ਕਿ ਉਹਨਾਂ ਵਿਚਲੇ ਸੂਖਮ ਭਾਵਾਂ ਨੂੰ ਸਮਝਣਾ ਕਈ ਵੇਰ ਸਧਾਰਣ ਪਾਠਕ ਦੇ ਵਸੋਂ ਬਾਹਰ ਹੁੰਦਾ ਹੈ ਜਦ ਕਿ ਉਹੀ ਸਧਾਰਣ ਪਾਠਕ ਕੁਝ ਹੋਰ ਗੀਤ ਕਵਿਤਾਵਾਂ ਨੂੰ ਪੜ੍ਹਕੇ ਅਨੰਦ ਉਠਾ-ਉਂਦੇ ਹਨ ਜੋ ਪਹਿਲੇ ਵਰਗ ਦੇ ਪਾਠਕਾਂ ਨੂੰ ਸਾਧਾਰਣ ਤੁਕ-ਬੰਦੀ ਹੀ ਮਾਲੂਮ ਹੁੰਦੀ ਹੈ। ਫਿਰ ਵੀ ਅਸੀਂ ਕਸ਼ਿਸ਼ ਕਰਾਂਗੇ ਕਿ ਸਾਹਿਤਕ ਭਾਗ ਨੂੰ ਹੋਰ ਮਿਆਰੀ ਬਣਾਇਆ ਜਾਵੇ ਜਿਸ ਵਿਚੋਂ ਹਰ ਤਰ੍ਹਾਂ ਦਾ ਪਾਠਕ ਵਰਗ ਸੰਤੁਸ਼ਟ ਹੋ ਸਕੇ।

ਬਾਕੀ ਅਸੀਂ ਇਹ ਤਾਂ ਕਿਤੇ ਨਹੀਂ ਕਿਹਾ ਕਿ ਰਚਨਾਵਾਂ ਵਿਚ ਧਰਮ ਫਿਰਕਾਪ੍ਰਸਤੀ ਜਾਂ ਵਿਗਿਆਨਕ 'ਸ਼ਬਦਾਂ' ਦੀ ਹੀ ਭਰਮਾਰ ਹੋਵੇ ਹਾਂ ਰਚਨਾਵਾਂ ਵਿਚ ਵਿਗਿਆਨਕ ਨਜ਼ਰੀਏ ਦਾ ਜਲੌ ਅਤੇ ਇੰਨ੍ਹਾਂ ਦਾ ਵਿਸ਼ਾ ਵਸਤੂ ਜਰੂਰ ਸਾਡੇ ਖੇਤਰ ਨਾਲ ਸੰਬਧਿਤ ਹੋਣਾ ਚਾਹੀਦਾ ਹੈ।



ਕੁਦਰਤ ਤੇ ਸਮਾਜੀ ਯਥਾਰਥ ਦੀਆਂ ਬਹੁਤ ਸਾਰੀਆਂ ਪਰਤਾਂ ਹਨ, ਬਹੁਤ ਸਾਰੇ ਪੱਖ ਹਨ। ਵਿਗਿਆਨਕ ਵਿਚਾਰ ਇਸ ਬਹੁਪੱਖੀ ਯਥਾਰਥ ਦੇ ਕੁਝ ਪੱਖਾਂ ਨੂੰ ਹੀ ਆਪਣੇ ਕਲਾਵੇ ਵਿਚ ਲੈਂਦਾ ਹੈ ਅਤੇ ਉਹਨਾਂ ਪੱਖਾਂ ਬਾਰੇ ਹੀ ਵਿਗਿਆਨਕ ਨਜ਼ਰੀਏ ਤੋਂ ਪ੍ਰਚਾਰ ਕਰਦਾ ਹੈ। ਹੋਰ ਪੱਖਾਂ ਨਾਲ ਸਬੰਧਿਤ ਸਾਹਿਤਕ ਰਚਨਾਵਾਂ ਲਈ ਕਾਫੀ ਸਾਰੇ ਹੋਰ ਸਾਹਿਤਕ ਪਰਚੇ ਪ੍ਰਕਾਸ਼ਿਤ ਹੁੰਦੇ ਹਨ, ਜਿੰਨ੍ਹਾਂ ਵਿਚ ਹਰ ਖੇਤਰ ਨਾਲ ਸਬੰਧਿਤ ਸਾਹਿਤਕ ਰਚਨਾਵਾਂ ਨੂੰ ਥਾਂ ਦਿੱਤੀ ਜਾਂਦੀ ਹੈ।

ਪੰਜਾਬੀ ਵਿਚ ਵਿਗਿਆਨਕ ਅਤੇ ਹੋਰ ਜਾਣਕਾਰੀ ਭਰਭੂਰ ਗਲਪ ਦੀ ਬਹੁਤ ਘਾਟ ਹੈ। ਅਸੀਂ ਆਪਣੀ ਸੀਮਤ ਸਮਰੱਥਾ ਮੁਤਾਬਿਕ ਇਸ ਖੇਤਰ ਵਿਚ ਹਿੱਸਾ ਪਾਉਣ ਲਈ ਯਤਨਸ਼ੀਲ ਹਾਂ। ਇਸ ਕਾਰਣ ਅਸੀਂ ਸਾਹਿਤਕ ਭਾਗ ਲਈ ਬਹੁਤ ਸਫ਼ੇ ਵੀ ਰਾਖਵੇਂ ਨਹੀਂ ਰੱਖ ਰਹੇ।

ਅਸੀਂ ਹੋਰ ਪਾਠਕਾਂ ਅਤੇ ਲੇਖਕਾਂ ਤੋਂ ਵੀ ਆਸ ਕਰਦੇ ਹਾਂ ਕਿ ਉਹ ਉਪਰੋਕਤ ਮਸਲੇ ਬਾਰੇ ਆਪਣੇ ਵਿਚਾਰ ਸਾਂਝੇ ਕਰਨਗੇ।

---

ਸਰਗਰਮੀਆਂ

# ਪੈਰ ਤੇ ਪਰਤਿਆਵਾ

ਤਰਕਸ਼ੀਲ ਸੁਸਾਇਟੀ ਪੰਜਾਬ ਦੀ ਭਗਤਾ ਭਾਈਕਾ ਇਕਾਈ ਨੇ ਪਿੰਡ ਭੋਡੀਪੁਰੇ 28-8-88 ਨੂੰ ਇਕ ਵਿਗਿਆ-ਨਕ ਸੱਭਿਆਚਾਰਕ ਪ੍ਰੋਗਰਾਮ ਕਰਵਾਇਆ। ਵਹਿਮਾਂ ਭਰਮਾਂ ਦਾ ਖੰਡਨ ਕਰਨ ਅਤੇ ਲੋਕਾਂ ਵਿਚ ਵਿਗਿਆਨਕ ਸੋਚ ਲਿਜਾਣ ਦੇ ਹੰਭਲੇ ਵਜੋਂ ਕਰਵਾਏ ਇਸ ਪ੍ਰੋਗਰਾਮ ਨੂੰ 3-4 ਹਜ਼ਾਰ ਦੇ ਵਿਸ਼ਾਲ ਇਕੱਠ ਨੇ ਬੜੇ ਸੁਚੱਜੇ ਢੰਗ ਨਾਲ ਵੇਖਿਆ। ਭਾਵੇਂ ਪ੍ਰਬੰਧਕਾਂ ਨੇ ਚਾਰ ਵੱਡੀਆਂ ਚਾਨਣੀਆਂ ਲਾ ਅਤੇ ਨੇੜਲੇ ਦਰ-ਖਤਾਂ ਨੂੰ ਧਿਆਨ 'ਚ ਰੱਖਕੇ ਲੋਕਾਂ ਦੇ ਛਾਂ ਵਿੱਚ ਬੈਠਣ ਦਾ ਲੋੜ ਜੋਗਰਾ ਪ੍ਰਬੰਧ ਕੀਤਾ ਸੀ ਪਰ ਇਕਾਈ ਆਗੂਆਂ ਦੇ ਕਿਆਸ ਤੋਂ ਕਿਤੇ ਵੱਧ ਇਕੱਠ ਕਾਰਨ ਦਰਸ਼ਕਾਂ ਨੂੰ ਧੁੱਪ ਵਿਚ ਵੀ ਖੜਨਾ ਪਿਆ। ਕਹਿਰਾਂ ਦੀ ਗਰਮੀ, ਕੜਕਦੀ ਧੁੱਪ ਅਤੇ ਹੁੰਮਸ ਭਰੇ ਵਾਤਾਵਰਨ ਵਿਚ ਬਿਨਾਂ ਹਿੱਲ-ਜੁੱਲ ਇਕ ਨਾਸ-ਤਿਕ ਵਿਚਾਰਧਾਰਾ ਦੇ ਪ੍ਰੋਗਰਾਮ ਨੂੰ ਲੋਕਾਂ ਵੱਲੋਂ ਪੂਰਨ ਸਹਿਯੋਗ ਮਿਲਣਾ ਤੇ (ਉਹ ਵੀ ਫਿਰਕੂ ਹਨੇਰੀ ਦੇ ਦਿਨਾਂ ਵਿਚ) ਤਰਕ-ਸ਼ੀਲ ਸੁਸਾਇਟੀ ਲਈ ਇਕ ਬੜੇ ਹੀ ਫਖਰ ਵਾਲੀ ਗੱਲ ਕਹੀ ਜਾ ਸਕਦੀ ਹੈ। ਮਾਛੀਵਾੜਾ ਲੋਕ ਕਲਾ ਮੰਚ ਵੱਲੋਂ ਟਓਆ ਅਤੇ ਦੇਵ ਪੁਰਸ ਹਾਰ ਗਏ ਡਰਾਮੇ ਦਿਖਾਏ ਗਏ।

ਦਰਸ਼ਕਾਂ ਵਿਚੋਂ ਮੌਕੇ ਦਾ ਪ੍ਰਭਾਵ ਕਬੂਲਦਿਆਂ ਮੇਜਰ ਸਿੰਘ ਸਪੁਤਰ ਹਜੂਰਾ ਸਿੰਘ ਭੋਡੀਪੁਰਾ ਦੇ ਪ੍ਰੀਵਾਰ ਦਾ ਇੱਕ ਮੈਂਬਰ ਸੁਸਾਇਟੀ ਕੋਲ ਆਇਆ ਅਤੇ ਕਹਿਣ ਲੱਗਾ "ਕਿ ਜੇ ਤੁਹਾਡੇ ਮੁਤਾਬਕ ਭੂਤਾਂ ਪ੍ਰੇਤਾਂ ਨਹੀਂ ਹੁੰਦੀਆਂ ਤਾਂ ਸਾਡੇ ਇੱਕ ਮੈਂਬਰ ਨੂੰ ਕਸਰ ਹੁੰਦੀ ਹੈ ਉਸਦਾ ਇਲਾਜ ਕਰੋ।" ਮਾਸਟਰ ਸੁਰਜੀਤ ਸਿੰਘ, ਬੂਟਾ ਸਿੰਘ ਅਤੇ ਸ਼ੇਰ ਸਿੰਘ ਦੀ ਉਪਰੋਕਤ ਕੇਸ ਸਬੰਧੀ ਡਿਊਟੀ ਲਾ ਕੇ, ਆਏ ਹੋਏ ਮੈਂਬਰ ਨਾਲ ਤੁਰੰਤ ਤੋਰ ਦਿੱਤਾ ਗਿਆ। ਮਰੀਜ਼ ਦੇ ਪਰਿਵਾਰ ਦੇ ਸਾਰੇ ਮੈਂਬਰਾਂ ਦੀ ਪੁੱਛ ਪੜਤਾਲ ਤੋਂ ਬਾਅਦ ਟੀਮ ਨੇ ਸਿੱਟਾ ਕੱਢਿਆ ਕਿ ਮਰੀਜ਼ ਦੀਆਂ ਕੁਝ ਘਰੇਲੂ ਸਮੱਸਿਆਵਾਂ ਹਨ। ਥਕਾਵਟ ਕਾਰਨ ਮਰੀਜ਼ ਦੇ ਮਨ ਦਾ ਵਹਿਮ ਵਿਗਿਆਨਕ ਢੰਗ ਨਾਲ ਦੂਰ ਕੀਤਾ ਅਤੇ ਯਕੀਨ ਦੁਆਇਆ ਕਿ ਉਸਦੀਆਂ ਬਣਦੀਆਂ ਸਮੱਸਿਆਵਾਂ ਹੱਲ ਕਰਵਾ ਦਿੱਤੀਆਂ ਜਾਣਗੀਆਂ। ਮਰੀਜ਼ ਨੇ ਸੰਤੁਸ਼ਟੀ ਮਹਿਸੂਸ ਕੀਤੀ ਅਤੇ ਗਲ 'ਚ ਪਾਏ ਧਾਗੇ ਤਵੀਤ ਲਾਹ ਕੇ ਟੀਮ ਦੇ ਹਵਾਲੇ ਕਰ ਦਿੱਤੇ। ਮਰੀਜ਼ ਨੂੰ ਠੀਕ ਵੇਖ ਕੇ ਘਰ ਵਾਲੇ ਬਹੁਤ ਖੁਸ਼ ਸਨ। ਘਰ ਵਾਲਿਆਂ ਨੇ ਮੁਸਕਰਾ-ਉਂਦਿਆਂ ਕਿਹਾ "ਅਸੀਂ ਤਿੰਨ ਚਾਰ ਸਿਆਣਿਆਂ ਕੋਲ ਜਾ ਆਏ ਹਾਂ ਕਿਤੋਂ ਆਰਾਮ ਨਹੀਂ ਆਇਆ ਤੁਸੀਂ ਤਾਂ ਪੈਰ ਤੇ ਪਰਤਿਆਵਾ ਵਿਖਾ ਦਿੱਤਾ।"

"ਕੌਰ ਸਿੰਘ ਭੋਡੀਪੁਰਾ"

---

# ਇਜਲਾਸ

ਤਰਕਸ਼ੀਲ ਸਸਾਇਟੀ ਦਾ ਸਲਾਨਾ ਇਜਲਾਸ ਅਕਤੂਬਰ ਦੇ ਅਖੀਰਲੇ ਹਫਤੇ......ਹੋਵੇਗਾ ਜਿਸ ਵਿਚ ਪਿਛਲੇ ਕੰਮ ਦਾ ਰੀਵੀਊ, ਸੰਵਿਧਾਨਕ ਸੋਧਾਂ, ਆਉਣ ਵਾਲੇ ਸਮੇਂ ਦੇ ਕਾਰਜ, ਮੈਗਜੀਨ ਬਾਰੇ ਅਤੇ ਤਰਕਸ਼ੀਲ ਦ੍ਰਿਸ਼ਟੀ-ਕੋਣ ਤੋਂ ਵਿਆਹ ਕਿਵੇਂ ਹੋਣ ਆਦਿ ਅਜੰਡੇ ਵਿਚਾਰੇ ਜਾਣਗੇ।

ਸਾਰੀਆਂ ਇਕਾਈਆਂ ਨੂੰ ਅਪੀਲ ਹੈ ਕਿ ਆਪਣੀ ਮੈਂਬਰਸ਼ਿਪ ਦੀ ਗਿਣਤੀ ਅਤੇ ਅਹੁਦੇਦਾਰਾਂ ਦੇ ਐਡਰੈਸ ਫੌਰੀ ਤੌਰ ਤੇ ਸੂਬਾ ਸਕੱਤਰ ਨੂੰ ਭੇਜਣ।

# ਭੂਤ ਵਿਖਾਉਣ ਦਾ ਦਾਅਵਾ ਕਰਨ ਵਾਲਾ ਖੁਦ ਵੀ ਦਿਖਾਈ ਨਾ ਦਿੱਤਾ

ਕੋਟਕਪੂਰੇ ਤੋਂ 3 ਕਿਲੋਮੀਟਰ ਦੂਰ ਪਿੰਡ ਲਾਲੇਆਣਾ ਵਿਖੇ ਹਰੀ ਰਾਮ ਨਾਮੀ ਇਕ ਵਿਅਕਤੀ ਸਿਵਿਆਂ ਵਿਚ ਭੂਤ ਦਿਖਾ ਸਕਣ ਦਾ ਦਾਅਵਾ ਕਰਦਾ ਸੀ। ਇਸ ਤੇ ਤਰਕਸ਼ੀਲ ਸੁਸਾਇਟੀ ਦੇ ਹਮਦਰਦ ਸਾਥੀ ਮਾਤੂ ਰਾਮ ਨੇ ਉਸਨੂੰ ਕਿਹਾ ਕਿ ਜੇ ਉਹ ਇਸ ਤਰ੍ਹਾਂ ਭੂਤ ਦਿਖਾ ਸਕਦਾ ਹੈ ਤਾਂ ਉਹ ਤਰਕਸ਼ੀਲ ਸੁਸਾਇਟੀ ਵਲੋਂ ਰੱਖਿਆ 10,000 ਰੁਪੈ ਦਾ ਇਨਾਮ ਜਿੱਤ ਸਕਦਾ ਹੈ ਨਾਲੇ ਇਸ ਤਰ੍ਹਾਂ ਸਾਰੀ ਦੁਨੀਆਂ ਵਿਚ ਭੂਤਾਂ ਦੀ ਹੋਂਦ ਸਿੱਧ ਕਰ ਸਕਦਾ ਹੈ। ਹਰੀ ਰਾਮ ਨੇ ਕਿਹਾ ਠੀਕ ਹੈ ਤੁਸੀਂ ਤਰਕਸ਼ੀਲ ਸੋਸਾਇਟੀ ਵਾਲਿਆਂ ਨੂੰ ਲਿਆਓ ਮੈਂ ਭੂਤ ਦਿਖਾ ਦੇਵਾਂਗਾ। ਇਸ 'ਤੇ ਸ੍ਰੀ ਮਾਤੂ ਰਾਮ ਨਾਲ ਕੋਟਕਪੁਰਾ ਇਕਾਈ ਦੇ ਦੋ ਮੈਂਬਰ ਗੁਰਦੀਪ ਸਿੰਘ ਫੌਜੀ ਅਤੇ ਡਾ: ਬਲਜੀਤ ਉਸ ਕੋਲ ਗਏ। ਹਰੀ ਰਾਮ ਆਪਣੀ ਗੱਲ 'ਤੇ ਬਜ਼ਿੱਦ ਸੀ ਕਿ ਉਹ ਭੂਤ ਦਿਖਾ ਸਕਦਾ ਹੈ। ਭੂਤ ਕਿਸੇ ਸ਼ਨੀਚਰਵਾਰ ਦੀ ਰਾਤ ਨੂੰ 11-30 ਤੋਂ 12 ਵਜੇ ਦੇ ਵਿਚਕਾਰ ਦਿਖਾਇਆ ਜਾਵੇਗਾ। ਸਿਵੇ ਉਸਦੇ ਪਿੰਡ ਭਾਵ ਲਾਲੇਆਣੇ ਦੇ ਹੀ ਹੋਣਗੇ। ਭੂਤ ਦੇਖਣ ਲਈ ਇਕ ਸਮੇਂ ਕੇਵਲ ਇਕ ਹੀ ਆਦਮੀ ਸਿਵਿਆਂ ਵਿਚ ਜਾਵੇਗਾ।

ਇਸਤੋਂ ਬਾਅਦ ਸੋਸਾਇਟੀ ਦੇ ਉਪਰੋਕਤ ਮੈਂਬਰਾਂ ਨਾਲ ਸੂਬਾ ਖਜਾਨਚੀ ਕ੍ਰਿਸ਼ਨ ਬਰਗਾੜੀ ਅਤੇ ਸੰਪਾਦਕ ਰਾਜਪਾਲ ਸਿੰਘ ਮਿਤੀ 13-9-87 ਨੂੰ ਉਸ ਕੋਲ ਸਾਰੀ ਗੱਲ ਬਾਤ ਤਹਿ ਕਰਨ ਗਏ। ਹਰੀ ਰਾਮ ਅਨੇ ਵਿਸ਼ਵਾਸ਼ ਅਤੇ ਜਰ ਨਾਲ ਆਪਣੀ ਗਲ ਕਹਿ ਰਿਹਾ ਸੀ ਕਿ ਇਕ ਸਾਧਾਰਣ ਵਿਅਕਤੀ ਜਰੂਰ ਹਿੱਲ ਸਕਦਾ ਸੀ। ਜਿਵੇਂ ਇਹ ਕਹਿਣ 'ਤੇ ਕਿ ਕੀ ਉਸ ਭੂਤ ਦੀ ਫੋਟ ਖਿਚੀ ਜਾ ਸਕਗੀ ਤਾਂ ਉਸ ਨੇ ਕਿਹਾ ਕਿ "ਭਾਵੇਂ ਜੀ ਤੁਸੀਂ ਵੀਡੀਓ ਫਿਲਮ ਬਣਾ ਲਿਆ ਜੇ" ਇਸੇ ਤਰ੍ਹਾਂ ਇਹ ਪੁਛਣ 'ਤੇ ਕਿ ਜੇ ਸਾਡਾ ਆਦਮੀ ਆਕੇ ਇਹ ਕਹੇ ਕਿ ਮੈਨੂੰ ਕਈ ਭੂਤ ਨਹੀਂ ਦਿਸਿਆ ਤਾਂ ਤੂ ਇਹ ਰੌਲਾ ਤਾਂ ਨਹੀਂ ਪਾਵੇਂਗਾ ਕਿ ਇਹ ਝੂਠ ਬੋਲਦਾ ਹੈ ਇਸ ਨੂੰ ਭੂਤ ਦਿ-ਸਿਆ ਹੈ। ਇਸ 'ਤੇ ਫਿਰ ਉਸਨੇ ਉਨੇ ਹੀ ਵਿਸ਼ਵਾਸ਼ ਨਾਲ ਕਿਹਾ ਕਿ ਇਕ ਵਾਰ ਤੁਹਾਡਾ ਬੰਦਾ ਆਕੇ ਇਹ ਕਹਿ ਦੇਵੇ ਕਿ ਉਸਨੂੰ ਭੂਤ ਨਹੀਂ ਦਿਸਿਆ ਬਸ ਆਪਣੀ ਸ਼ਰਤ ਚੁਕ ਲਵੇ। ਇਸੇ ਤਰ੍ਹਾਂ ਇਹ ਵੀ ਤਹਿ ਹੋ ਗਿਆ ਕਿ 'ਭੂਤ' ਦੇਖਣ ਜਾਣ ਵਾਲਾ ਆਦਮੀ ਆਪਣੇ ਨਾਲ ਟਾਰਚ ਅਤੇ ਹਥਿਆਰ ਵਗੈਰਾ ਲਿਜਾ ਸਕੇਗਾ। ਪਰ ਬਾਕੀ ਸਾਰੀ ਜਨਤਾ ਜਿਸ ਥਾਂ'ਤੇ ਅਰਥੀ ਲਾਹੀ ਜਾਂਦੀ ਹੈ (ਲਗਭਗ 200 ਗਜ) ਤੋਂ ਅੱਗੇ ਨਹੀਂ ਜਾਵੇਗੀ। ਉਸ ਨਾਲ 17-9-88 ਸ਼ਨੀਚਰਵਾਰ ਦਾ ਦਿਨ ਤਹਿ ਹੋਇਆ ਕਿ ਉਸ ਦਿਨ 3 ਵਜੇ ਉਹ ਜਮਾਨਤ ਲਈ 1000 ਰੁਪੈ ਲੈ ਕੇ ਆਵੇਗਾ ਅਤੇ ਇਹਨਾਂ ਸਾਰੀਆਂ ਸ਼ਰਤਾਂ ਨੂੰ ਲਿਖਤੀ ਰੂਪ ਦੇ ਕੇ ਦਸਤਖਤ ਕੀਤੇ ਜਾਣਗੇ।

ਆਲ ਦੁਆਲ ਸਾਰ ਚਰਚਾ ਚਲ ਪਈ ਅਤੇ ਲੋਕ ਉਤਸਕਤਾ ਨਾਲ ਉਡੀਕ ਕਰਨ ਲੱਗੇ ਕਿ ਵੇਖੋ ਕੀ ਹੁੰਦਾ ਹੈ। ਮਿਥੇ ਦਿਨ ਤੋਂ 3 ਕੁ ਦਿਨ ਪਹਿਲਾਂ ਉਹ ਕੋਟਕਪੂਰ ਵਿਚ ਇਹ ਦੇਖਣ ਆਇਆ ਕਿ ਭਲਾ ਮੇਰੀਆਂ ਗੱਲਾਂ ਨਾਲ ਇਹ ਤਰਕਸ਼ੀਲ ਜਰਕੇ ਹਨ ਕਿ ਨਹੀਂ। ਪਰ ਅੱਗੋਂ ਉਸਨੇ ਵਖਿਆ ਕਿ ਇਥੇ ਤਾਂ ਹਰੇਕ ਹੀ ਇਹ ਕਹਿ ਰਿਹਾ ਸੀ ਕਿ 'ਭੂਤ ਵੇਖਣ ਪਹਿਲਾਂ ਮੈਂ ਜਾਊਂ। ਤੂੰ ਆਵਦੇ ਭੂਤ ਨੂੰ ਤਕੜਾ ਕਰ ਕੇ ਲਿਆਈਂ, ਹੋਰ ਨਾ ਐਵੇਂ ਤੇਰਾ ਭੂਤ ਰਗੜਿਆ ਜਾਵੇ।' ਉਸ ਨੂੰ ਸਪਸ਼ਟ ਹੋ ਗਿਆ ਕਿ ਇਹਨਾਂ ਨੂੰ ਤਾਂ ਗੱਲਾਂ ਨਾਲ ਨਹੀਂ ਭਜਾਇਆ ਜਾ ਸਕਦਾ ਹੁਣ ਆਪ ਭੱਜ ਜਾਣ ਵਿਚ ਹੀ ਭਲਾ ਹੈ। ਮਿਥੇ ਦਿਨ 'ਤੇ ਜਮਾਨਤ ਦੀ ਰਕਮ ਲੈ ਕੇ ਤਾਂ ਕੀ ਆਉਣਾ ਸੀ ਆਵਦੇ ਘਰੋਂ ਵੀ ਟਲ ਗਿਆ ਤੇ ਪੁਛਣ ਵਾਲੇ ਲੋਕਾਂ ਨੂੰ ਕਹਿਣ ਲੱਗਾ ਕਿ ਮੈਂ ਭੂਤ ਭਾਤ ਨਹੀਂ ਦਿਖਾਉਣਾ, ਮੇਰਾ ਖਹਿੜਾ ਛੱਡੋ।

## ਸ਼ੋਕ ਮੀਟਿੰਗ

ਤਰਕਸ਼ੀਲ ਸੁਸਾਇਟੀ ਦੀ ਇਕਾਈ ਮੋੜ ਮੰਡੀ ਨੇ ਕਾਮਰੇਡ ਪਰਮਜੀਤ ਸਿੰਘ ਪੱਪੀ ਪਿੰਡ ਰਾਜਗੜ੍ਹ ਕੁੱਬੇ ਦੀ ਭਰ ਜਵਾਨੀ ਵਿਚ 24-8-88 ਨੂੰ ਅਚਾ-ਨਕ ਦਿਲ ਦਾ ਦੌਰਾ ਪੈਣ ਕਾਰਨ ਹਈ ਬਵਕਤੀ ਮੌਤ 'ਤੇ ਡੂੰਘੇ ਦੁੱਖ ਦਾ ਪ੍ਰਗਟਾਵਾ ਕੀਤਾ। ਸਸਾਇਟੀ ਦੀ ਇੱਕ ਸ਼ਕ ਮੀਟਿੰਗ ਕੀਤੀ ਗਈ ਜਿਸ ਵਿਚ ਸਾਥੀ ਦੇ ਸਸਾਇਟੀ ਪ੍ਰਤੀ ਕੀਤੇ ਕੰਮਾ ਦੀ ਭਰਪੂਰ ਸ਼ਲਾਘਾ ਕੀਤੀ ਗਈ।

ਸਾਥੀ ਵਿਦਿਆਰਥੀ ਜੀਵਨ ਤੋਂ ਹੀ ਮਿਹਨਤ-ਕਸ਼ ਲੋਕਾਂ ਨੂੰ ਲਾਮਬੰਦ ਕਰਨ ਲਈ ਕੁਲਵਕਤੀ ਦੇ ਤੌਰ ਤੇ ਕੰਮ ਕਰਦਾ ਰਿਹਾ। ਸਾਥੀ ਪਰਮਜੀਤ 'ਪੱਪੀ' ਨੇ ਪਿਛਲੇ ਸਾਲ ਆਪਣੀ ਭੈਣ ਦਾ ਵਿਆਹ ਬਗੈਰ ਕਿਸੇ ਧਾਰਮਿਕ ਰੀਤ ਅਤੇ ਦਾਜ ਦਹੇਜ ਤੋਂ ਬਿਨਾਂ ਕੀਤਾ ਜਿਸਦੀ ਇਲਾਕੇ ਦੇ ਸੂਝਵਾਨ ਲੋਕਾਂ ਨੇ ਭਰਪੂਰ ਸ਼ਲਾਘਾ ਕੀਤੀ ਸੀ। ਬੜੇ ਦੁੱਖ ਦੀ ਗੱਲ ਹੈ ਕਿ ਇਹੋ ਜਿਹਾ ਸਾਥੀ ਜੋ ਸਮਾਜ ਲਈ ਅਮਲੀ ਰੂਪ ਵਿਚ ਚਾਨਣ-ਮੁਨਾਰਾ ਬਣਿਆ ਅੱਜ ਸਾਡੇ 'ਚ ਨਹੀ ਰਿਹਾ।



# ਹੱਡ ਬੀਤੀਆਂ - ਜੱਗ ਬੀਤੀਆਂ

## "ਲਾਲਾਂ ਵਾਲਾ ਪੀਰ"

ਗੱਲ ਕੋਈ ਛੇ ਸੱਤ ਸਾਲ ਪਹਿਲਾਂ ਦੀ ਹੈ। ਮੈਂ ਵੀ ਨਕਲ ਪ੍ਰਵਿਰਤੀ ਕਾਰਣ ਮਾਪਿਆਂ ਦੀ ਨਕਲ ਕਰਕੇ ਹਰ ਕਿਸਮ ਦੇ ਵਹਿਮਾਂ ਭਰਮਾਂ ਦੀ ਪਾਲਣਾ ਕਰਦਾ ਸੀ। ਅਤੇ ਅਖੌਤੀ ਪੀਰਾਂ ਦੀ ਪੂਜਾ ਵੀ। ਸਾਡੇ ਕੋਲ ਇਕ ਪੁਰਾਣਾ ਮਾਡਲ ਆਈਸ਼ਰ ਟਰੈਕਟਰ ਸੀ। ਜੋ ਸਾਡੀ ਘਰ ਦੀ ਵਾਹੀ ਲਈ ਬੜਾ ਵਧੀਆ ਕੰਮ ਦੇ ਰਿਹਾ ਸੀ। ਟਰੈਕਟਰ ਨੂੰ ਮੇਰੇ ਪਿਤਾ ਜੀ ਤਾਂ ਉਂਝ ਹੀ ਨਹੀਂ ਚਲਾਉਂਦੇ ਸਨ। ਕਿਉਂਕਿ ਪੁਰਾਣੇ ਖਿਆਲਾਂ ਦੇ ਹੋਣ ਕਾਰਣ ਸਾਈਕਲ ਵੀ ਮਸਾਂ ਹੀ ਸਿੱਖੇ ਸਨ ਅਤੇ ਮੈਂ ਪੜਦਾ ਹੋਣ ਕਰਕੇ ਟਰੈਕਟਰ ਨਹੀਂ ਚਲਾਉਂਦਾ ਸੀ। ਇਸ ਲਈ ਟਰੈਕਟਰ ਮੇਰਾ ਵੱਡਾ ਭਰਾ ਜੋ ਖੇਤੀ ਬਾੜੀ ਦਾ ਸਾਰਾ ਕੰਮ ਕਾਰ ਕਰਦਾ ਸੀ, ਹੀ ਚਲਾਉਂਦਾ ਸੀ। ਉਹ ਜਦੋਂ ਦੂਸਰਿਆਂ ਨੂੰ ਨਵੇਂ ਟਰੈਕਟਰ ਚਲਾਂਉਂਦੇ ਦੇਖਦਾ ਤਾਂ ਕੁਦਰਤੀ ਉਸ ਦੇ ਦਿਲ ਵਿਚ ਇਹ ਖਿਆਲ ਆਉਂਦਾ ਹੋਵੇਗਾ ਕਿ ਮੈਂ ਵੀ ਨਵਾਂ ਟਰੈਕਟਰ ਲਵਾਂ। ਪਰ ਘਰ ਦੇ ਜਿੰਮੇਵਾਰ ਪਿਤਾ ਜੀ ਹਣ ਕਰਕੇ ਇਹ ਸੰਭਵ ਨਹੀਂ ਸੀ। ਅਤੇ ਫਿਰ ਪਿਤਾ ਜੀ ਦੇ ਖਿਲਾਫ ਬਗਾਵਤ ਕਰ ਦੇਣਾ ਵੀ ਠੀਕ ਨਹੀਂ ਸੀ। ਲੋੜ ਸੀ ਅਜਿਹੇ ਫ਼ਾਰਮੂਲੇ ਦੀ ਕਿ ਨਾਲੇ ਸੱਪ ਮਰ ਜਾਏ ਅਤੇ ਨਾਲੇ ਲਾਠੀ ਨਾ ਟੁੱਟੇ।

ਫਿਰ ਅਚਾਨਕ ਇਕ ਦਿਨ ਮੈਂ ਦੇਖਿਆ ਕਿ ਵੀਰ ਜੀ ਨੂੰ ਮੇਰੀ ਦੂਰ ਦੀ ਸਕੀਰੀ ਦੇ ਮਾਮਾ ਜੀ ਜੋ ਨਰਮਾਂ ਗੁਡਾ-ਉਣ ਲਈ ਆਏ ਹੋਏ ਸਨ ਬਾਂਹ ਫੜ ਕੇ ਲਈ ਆ ਰਹੇ ਹਨ ਅਤੇ ਵੀਰ ਜੀ ਉਚੀ ਉਚੀ ਲਲਕਰੇ ਮਾਰਦੇ ਆ ਰਹੇ ਹਨ। ਮੈਂ ਭੱਜ ਕੇ ਦੂਸਰੀ ਬਾਂਹ ਫੜਣ ਦਾ ਯਤਨ ਕੀਤਾ ਪਰ ਉਹ ਜਿਸਮਾਨੀ ਤੌਰ ਤੇ ਤਕੜੇ ਹੋਣ ਕਾਰਣ ਅਤੇ ਮੈਂ ਕਾਗਜੀ ਪਹਿਲਵਾਨ ਹੋਣ ਕਾਰਣ ਤਿੰਨ ਚਾਰ ਫੁੱਟ ਦੂਰ ਝਟਕਾ ਦਿਤਾ ਗਿਆ। ਮੈਂ ਭੈ-ਭੀਤ ਹੋ ਗਿਆ। ਉਹ ਚਲਦੇ ਹੋਏ ਉਸ ਥਾਂ ਚਲੇ ਗਏ ਜਿਸ ਥਾਂ ਤੇ ਮਾਤਾ ਜੀ ਹਰ ਵੀਰਵਾਰ ਤੇਲ ਦੇ ਚਿਰਾਗ ਲਗਾਇਆ ਕਰਦੇ ਸਨ। ਅਤੇ ਉਥੇ ਜਾਣ ਸਾਰ ਲਲਕਾਰੇ ਦੀ ਟਿਊਨ ਬਦਲ ਗਈ ਅਤੇ ਹੱਪ-ਹੱਪ-ਹੱਪ ਦੀ ਨਵੀਂ ਅਜੀਬੋ ਗਰੀਬ ਅਵਾਜ਼ ਸ਼ੁਰੂ ਕਰ ਦਿਤੀ ਗਈ। ਪਿਤਾ ਜੀ ਆਸਤਕ ਹੋਣ ਦੇ ਬਾਵਜੂਦ ਵੀ ਨਿੱਡਰ ਸੁਭਾ ਦੇ ਮਾਲਕ ਹਨ। ਜਦੋਂ ਕਦੇ ਵੀ ਕਿਸੇ ਨੂੰ ਕ ਰ ਹੋਣੀ ਤਾਂ ਆਂਡ ਗੁਆਂਡ ਵਿਚ ਕਸਰ ਵਾਲੇ ਨੂੰ ਕੁੱਟਣ ਲਈ ਉਹ ਮਸ਼ਹੂਰ ਸਨ ਸੋ ਜਦੋਂ ਖੇਤ ਇਹ ਉਪਰੋਕਤ ਫਾਰਮੂਲਾ ਵਰਤਿਆ ਗਿਆ ਤਾਂ ਉਹਨਾਂ ਨੇ ਆਪਣਾ ਮੰਤਰ ਵੀਰ ਜੀ ਤੇ ਵਰਤਣਾ ਚਾਹਿਆ। ਜਿਸਦੇ ਸਿੱਟੇ ਵਜੋਂ ਦੋਵੇਂ ਹੱਥੋ ਪਾਈ ਹੋ ਗਏ ਅਤੇ ਮਾਮਾ ਜੀ ਨੇ ਛੁਡਾ ਕੇ ਵੀਰ ਜੀ ਨੂੰ ਘਰ ਲੈ ਆਂਦਾ। ਸੋ ਹੁਣ ਪਿਤਾਂ ਜੀ ਦੇ ਖਿਲਾਫ ਸਿੱਧੇ ਵਿਦਰੋਹ ਨਾਲੋਂ ਅਸਿੱਧੇ ਢੰਗ ਨਾਲ ਉਹਨਾ ਨੂੰ ਨਿਵਾ ਦੇਣਾ ਠੀਕ ਜਾਪਿਆ। ਸੋ ਉਪਰੋਕਤ ਹੱਪ-ਹੱਪ ਖੜੇ ਹੋ ਕੇ ਲਗਾਤਾਰ ਜਾਰੀ ਰਹੀ। ਅਤੇ ਮਾਤਾ ਜ਼ੀ ਦੇ ਹੱਥ ਬੰਨ ਕੇ ਬੇਨਤੀਆਂ ਕਰਨ ਤੇ ਪਵਿੱਤਰ ਪੀਰ ਅਵਾਜ ਦੇਣ ਲੱਗੇ ਕਿ 'ਹੱਟ ਜਾਓ ਪਿਛੇ, ਜਿੰਨਾਂ ਚਿਰ ਸਾਵਾਂ ਆ ਕੇ ਪੈਰੀ ਹੱਥ ਨਹੀਂ ਲਾਉਂਦਾ, ਬਾਬੇ ਨਹੀਂ ਬੈਠਣਗੇ", ਬੱਸ ਫਿਰ ਕੀ ਸੀ, ਅਸੀਂ ਸਾਰੇ ਲੱਗੇ ਪਿਤਾ ਜੀਨੂੰ ਮਨਾਉਣ ਕਿ ਦੇਖੋ ਬਾਬਾ ਜੀ ਗੁੱਸੇ ਨੇ, ਉਹਦੇ ਕੋਈ ਸਾਰੇ ਦੀ ਗੱਲ ਨੀ, ਉਹ ਕਿਹੜਾ ਜ਼ਾਣ ਬੁੱਝ ਕੇ ਕਰ ਰਿਹੈ ? ਮਾਤਾ ਜੀ ਤਾਂ ਬਾਪੂ ਜੀ ਨੂੰ ਗਾਲ੍ਹਾਂ ਕੱਢਣ ਲੱਗੇ ਕਿ ਤੁਸੀਂ ਇਹ ਖੇਡ ਵਿਗਾੜੀ ਹੈ। ਅੰਤ ਹਾਰ ਕੇ ਬਾਪੂ ਜੀ ਨੂੰ ਪੈਰੀਂ ਹੱਥ ਲਾਉਣੇ ਪਏ ਅਤੇ ਬਾਬਿਆਂ ਦੀ ਪਹਿਲੀ ਜਿੱਤ ਨਾਲ ਹੌਂਸਲਾ ਬੁਲੰਦ ਹੋਇਆ! ਅਤੇ ਫਿਰ ਦੂਜੇ ਚੌਥੇ ਦਿਨ ਸਿਲਸਿਲਾ ਚਾਲੂ ਹੋ ਗਿਆ ਅਤੇ ਬਾਬਿਆਂ ਦੀ ਪਵਿੱਤਰ ਅਵਾਜ ਕਹਿਣ ਲੱਗੀ ਕਿ ਹੁਣ ਇਸ ਟਰੈਕਟਰ ਨਾਲ ਨੁਕਸਾਨ ਹੋਣ ਵਾਲਾ ਹੈ। ਜ਼ੇਕਰ ਤੁਸ਼ੀਂ ਮੁੰਡੇ ਦੀ ਜਿੰਦਗੀ ਚਾਹੁੰਦੇ ਹੋ ਤਾਂ ਇਸ ਘਰ ਵਿਚ ਲਾਲ ਰੰਗ ਦਾ ਟਰੈਕਟਰ ਹੋਣਾ ਚਾਹੀਦਾ ਹੈ। ਨਹੀਂ ਤਾਂ ਅਸੀਂ ਇਸ ਮੁੰਡੇ ਨੂੰ ਨਾਲ ਲੈਕੇ ਜ਼ਾਵਾਂਗੇ। ਇਸ ਵਿਚ ਅਸੀਂ ਹਰ ਵਕਤ ਰਹਿੰਦੇ ਹਾਂ। ਇਹ ਸਾਡਾ ਸੇਵਕ ਹੈ। ਜੇਕਰ ਇਸਨੂੰ ਕੁਝ ਕਿਹਾ ਤਾਂ ਅਸੀਂ ਇਸਨੂੰ ਹਮੇਸ਼ਾ ਵਾਸਤੇ ਨਾਲ ਲੈ ਜਾਵਾਂਗੇ। ਭਲਾਂ ਐਨਾ ਮੂਰਖ ਕੌਣ ਮਾਂ ਪਿਓ ਹੋਵੇਗਾ ? ਜੋ ਜਵਾਨ ਪੁੱਤ ਨੂੰ ਮਰਨ ਦੇਵੇ। ਸੋ ਦੂਸਰੇ-ਤੀਸਰੇ ਦਿਨ ਟਰੈਕ-ਟਰ ਵੇਚ ਕੇ, ਬੈਂਕ ਕਰਜੇ ਤੇ ਨਵਾਂ ਲੈ ਲਿਆ ਗਿਆ। ਅਤੇ ਪਿਤਾ ਜੀ ਪਵਿੱਤਰ ਬਾਬਿਆਂ ਨੂੰ ਕੁਝ ਵੀ ਕਹਿਣੋਂ ਜਾਨੀ ਕੰਮ ਪਿੱਛੇ ਝਿੜਕਣੋ ਹਟ ਗਏ। ਅਤੇ ਘੱਟੋ ਘਟ 60000 ਰੁਪਏ ਦਾ ਹਰਜਾ ਸਹਾਰ ਲੈਣ ਤੋਂ ਬਾਅਦ ਅਜ ਸਾਢੇ ਪੰਜ ਸਾਲ ਹੋ ਗਏ ਬਾਬੇ ਖੁਸ਼ ਹੀ ਰਹਿੰਦੇ ਨੇ।

-ਜਗਜੀਤ 'ਹਸਨਪੁਰੀ'

## 'ਭੂਤਾਂ ਵਾਲੀਆਂ ਟਾਲ੍ਹੀਆਂ'

—ਲਾਲ ਚੰਦ ਬਾਜੇ ਕੇ

ਥੜੇ ਦਿਨ ਪਹਿਲਾਂ ਮੈਂ ਪਿੰਡ ਜੰਡ ਵਾਲਾ ਵਿਖੇ ਆਪਣੇ ਦੋਸਤ ਦੇ ਵਿਆਹ ਤੇ ਗਿਆ। ਉਥੇ ਹੀ ਮੇਰੀ ਮੁਲਾ-ਕਾਤ ਪਿੰਡ ਲਾਧੂਕਾ (ਫਾਜਿਲਕਾ) ਦੇ ਆਦਮੀ ਰਾਜ ਕੁਮਾਰ ਨਾਲ ਹੋਈ। ਅਚਾਨਕ ਹੀ ਰਾਤ ਨੂੰ ਉਥੇ ਭੂਤਾਂ ਪ੍ਰੇਤਾਂ ਬਾਰੇ ਟੌਪਿਕ ਸ਼ੁਰੂ ਹੋ ਗਿਆ। ਕਮਰੇ ਵਿਚ ਲਗਭਗ 10 ਕੁ ਆਦਮੀ ਸਨ, ਜਿੰਨਾਂ ਵਿਚ ਰਾਜ ਕੁਮਾਰ ਵੀ ਸੀ। ਮੈਂ ਉਹਨਾਂ ਨੂੰ ਦਸਿਆ ਕਿ ਕਿਸੇ ਵੀ ਤਰਾਂ ਦੇ ਭੂਤਾਂ ਪ੍ਰੇਤਾਂ ਆਦਿ ਦੀ ਕੋਈ ਹੋਂਦ ਨਹੀਂ ਹੁੰਦੀ। ਪਰ ਕਿਸੇ ਨੇ ਵੀ ਮੇਰੀ ਗੱਲ ਤੇ ਵਿਸਵਾਸ਼ ਨਾ ਕੀਤਾ। ਅਤੇ ਹਰੇਕ ਆਦਮੀ ਨੇ ਆਪੋ ਆਪਣੇ ਭੂਤਾਂ ਪ੍ਰੇਤਾਂ ਬਾਰੇ ਵਿਚਾਰ ਪ੍ਰਗਟ ਕੀਤੇ। ਉਦੋਂ ਹੀ ਰਾਜ ਕੁਮਾਰ ਨੇ ਮੈਨੂੰ ਦੱਸਿਆ ਕਿ ਸਾਡੇ ਪਿੰਡ ਵਿਚ ਪੰਜ ਇਕੱਠੀਆਂ ਟਾਹਲੀਆਂ ਹਨ ਜਿਹੜੀਆਂ ਪਿੰਡ ਦੇ ਲਾਗੇ ਹੀ ਚੜ੍ਹਦੇ ਪਾਸੇ ਹਨ। ਉਸ ਨੇ ਦਸਿਆ ਕਿ ਉਹਨਾਂ ਟਾਹਲੀਆਂ ਨਾਲੋਂ ਜੇਕਰ ਕੋਈ ਇਕ ਟਾਹਣੀ ਵੀ ਤੋੜ ਲਏ ਤਾਂ ਉਸਨੂੰ ਓਪਰੀ ਕਸਰ ਹੋ ਜਾਂਦੀ ਹੈ। ਉਸਨੇ ਇਹ ਵੀ ਦਸਿਆ ਕਿ ਇਕ ਵਾਰੀ ਪਿੰਡ ਦੇ ਕਿਸੇ ਆਦਮੀ ਨੇ ਉਹਨਾਂ ਟਾਹਲੀਆਂ ਨਾਲੋਂ ਕੁਝ ਟਾਹਣੀਆਂ ਤੋੜੀਆਂ ਤਾਂ ਉਸੇ ਦਿਨ ਹੀ ਉਸਦੇ ਘਰ ਦੀਆਂ ਦੋ ਮੱਝਾਂ ਮਰ ਗਈਆਂ। ਉਸ ਦਿਨ ਤੋਂ ਹੀ ਉਨਾਂ ਦਰਖਤਾਂ ਥੱਲੇ ਕੋਈ ਨਹੀਂ ਜਾਂਦਾ, ਸਾਰੇ ਪਿੰਡ ਵਾਲੇ ਲੋਕ ਇਹੀ ਸਮਝਦੇ ਹਨ ਕਿ ਇਥੇ ਭੂਤ ਰਹਿੰਦੇ ਹਨ। ਇਸੇ ਕਰਕੇ ਟਾਹਲੀਆ ਦੇ ਮਾਲਕ ਉਨਾਂ ਨੂੰ ਕਟਦੇ ਵੀ ਨਹੀਂ ਅਤੇ ਲੱਗ ਭੱਗ ਦੋ ਕੁਨਾਲਾਂ ਜਮੀਨ ਉਹਨਾਂ ਟਾਹਲੀਆਂ ਵਾਲੇ ਭੂਤਾਂ ਦੇ ਕਬਜੇ ਵਿਚ ਹੈ।

ਉਦੋਂ ਹੀ ਉਸਨੇ ਮੈਨੂੰ ਕਿਹਾ, ਜੇ ਤੂੰ ਭੂਤਾਂ ਪ੍ਰੇਤਾਂ ਵਿਚ ਵਿਸਵਾਸ਼ ਨਹੀਂ ਰਖਦਾ ਤਾਂ ਤੂੰ ਮੇਰੇ ਪਿੰਡ ਚੱਲ ਅਤੇ ਇਹਨਾਂ ਦਰਖਤਾਂ ਨਾਲ ਇਕ ਟਾਹਣੀ ਤੋੜ, ਜੇਕਰ ਤੈਨੂੰ ਕੁਝ ਨਾ ਹੋਇਆ ਤਾਂ ਫਿਰ ਅਸੀਂ ਵੀ ਮੰਨ ਜਾਵਾਂਗੇ ਕਿ ਭੂਤਾਂ ਪਰੇਤਾਂ ਦੀ ਕੋਈ ਹੋਂਦ ਨਹੀਂ ਹੁੰਦੀ।

ਮੈਂ ਤੇ ਰਾਜ ਕੁਮਾਰ ਪਿੰਡ ਲਾਧੂਕਾ ਗਏ। ਉਥੋਂ ਸਾਡੇ ਨਾਲ ਉਸੇ ਪਿੰਡ ਦੇ ਦੋ ਤਿੰਨ ਆਦਮੀ ਹੋਰ ਰਲ ਗਏ। ਉਹਨਾਂ ਨੇ ਮੈਨੂੰ ਦੂਰ ਤੋਂ ਹੀ ਦਰਖਤ ਦਿਖਾ ਦਿਤੇ। ਵਾਕਿਆ ਹੀ ਇਹ ਦਰਖਤ ਡਰਾਉਣੇ ਹੀ ਸਨ, ਕਿਉਂਕਿ ਕਈ ਦਿਨਾਂ ਤੋਂ ਨਾਂ ਤਾਂ ਇਹਨਾਂ ਦੀ ਕਾਂਟ ਛਾਂਟ ਹੋਈ ਸੀ ਅਤੇ ਨਾ ਹੀ ਉਨਾਂ ਹੇਠਲੀ ਜਮੀਨ ਤੇ ਮਾਲਿਕ ਨੇ ਕੋਈ ਫਸਲ ਆਦਿ ਬੀਜੀ ਸੀ। ਮੈਂ ਉਹਨਾਂ ਨੂੰ ਆਪਣ ਨਾਲ ਜਾਣ ਵਾਸਤੇ ਕਿਹਾ, ਇਕ ਆਦਮੀ 'ਰਾਮ ਲੁਭਾਇਆ' ਤਾਂ ਬਹੁਤ ਹੀ ਡਰਪੋਕ ਸੀ ਅਤੇ ਦੂਰੋਂ ਹੀ ਕੰਬਣ ਲਗ ਪਿਆ। ਬੜੀ ਮੁਸ਼ਕਲ ਨਾਲ ਮੈਂ ਉਹਨਾਂ ਨੂੰ ਆਪਣੇ ਨਾਲ ਲੈ ਗਿਆ ਅਤੇ ਜਾਂਦਿਆਂ ਹੀ ਉਸ ਜਗ੍ਹਾ ਦਾ ਥੋੜਾ ਜਿਹਾ ਜਾਇਜਾ ਲੈ ਕੇ ਦੋ ਤਿੰਨ ਟਾਹਣੀਆਂ ਤੋੜ ਦਿਤੀਆਂ।

ਮੇਰੇ ਨਾਲ ਵਾਲੇ ਪਹਿਲਾਂ ਤਾਂ ਬਹੁਤ ਡਰੇ ਕਿ ਕਿਤੇ ਕਿਸੇ ਨੂੰ ਕੁਝ ਹੋ ਹੀ ਨਾ ਜਾਵੇ। ਪਰ ਉਸ ਦਿਨ ਜਾਂ ਉਸ ਤੋਂ ਬਾਅਦ ਮੈਨੂੰ ਅਤੇ ਹੋਰ ਕਿਸੇ ਨੂੰ ਵੀ ਕੁਝ ਨਾ ਹੋਇਆਂ। ਜੇਕਰ ਉਹਨਾਂ ਵਿਚੋਂ ਵੀ ਕੋਈ ਇਕ ਟਾਹਣੀ ਤੋੜਦਾ ਤਾਂ ਘੱਟੋ ਘੱਟ ਬੁਖਾਰ ਤਾਂ ਜਰੂਰ ਹੀ ਚੜ੍ਹ ਜਾਣਾ ਸੀ, ਕਿਉਂਕਿ ਉਹਨਾਂ ਨੂੰ ਪਹਿਲਾਂ ਹੀ ਬਹੁਤ ਵਹਿਮ ਸੀ।

ਆਖਿਰ ਉਹਨਾਂ ਨੇ ਪਿੰਡ ਵਾਪਸ ਆ ਕੇ ਉਹਨਾਂ ਨੂੰ ਅਤੇ ਮੌਜੂਦ ਹਰ ਲੋਕ ਨੂੰ ਤਸੱਲੀ ਦਿਤੀ ਕਿ ਇਹ ਸਾਰੇ ਭਰਮ ਵਹਿਮ ਹੀ ਹੁੰਦੇ ਹਨ। ਅਸਲ ਵਿਚ ਭੂਤ ਪ੍ਰੇਤਾਂ ਆਦਿ ਦੀ ਕੋਈ ਹੋਂਦ ਨਹੀਂ ਹੁੰਦੀ ਅਤੇ ਇਸ ਵਿਸ਼ੇ ਤੇ ਕੰਮ ਕਰ ਰਹੀ ਪੰਜਾਬ ਰੈਸ਼ਨੇਲਿਸਟ ਸੋਸਾਇਟੀ ਬਾਰੇ ਵੀ ਜਾਣੂ ਕਰਵਾਇਆ।

ਮਿੰਨੀ ਕਹਾਣੀ:

## ਵਰਦਾਨ

—ਜੋਗਿੰਦਰ ਰਾਣੀ

ਧੂਣੀ ਮੂਹਰੇ ਬੈਠੇ ਮਹੰਤ ਨੇ ਅਧ ਖੁਲੀਆਂ ਅੱਖਾਂ ਨੂੰ ਹੋਰ ਖੋਲ੍ਹਦਿਆਂ ਕਿਹਾ, "ਜਾਓ ਭਗਤੋ, ਪ੍ਰਮਾਤਮਾ ਤੁਹਾਨੂੰ ਪੁੱਤਰ ਦੀ ਦਾਤ ਦੇਵੇਗਾ ....."

ਹੱਥ ਜੋੜ ਕੇ ਨੌਜਵਾਨ ਜੋੜੇ ਨੇ ਇਕ ਦੂਜੇ ਵਲ ਤੱਕਿਆ। ਉਹਨਾਂ ਦੇ ਚਿਹਰੇ ਤੇ ਖੁਸ਼ੀ ਦਾ ਕੋਈ ਨਿਸ਼ਾਨ ਤਕ ਨਹੀਂ ਆਇਆ ਸੀ।

"ਬਾਬਾ ਜੀ ਅਸੀਂ ਤਾਂ ਸਕੈਨ ਸੈਂਟਰ ਤੋਂ ਚੈਕ-ਅੱਪ ਕਰਵਾ ਕੇ ਆਏ ਹਾਂ। ਅਫਸੋਸ ਕਿ ਇਹਦੇ ਪੇਟ 'ਚ ਕੁੜੀ ਏ" ਨੌਜਵਾਨ ਨੇ ਨਿਰਾਸ਼ਾ ਭਰਿਆ ਉਤਰ ਦਿਤਾ।

"ਕੋਈ ਨਹੀਂ, ਕੋਈ ਨਹੀਂ...... ਇਸ ਵਾਰ ਨਹੀਂ ਤਾਂ ਅਗਲੀ ਵਾਰ ਸਹੀ" ਮਹੰਤ ਨੇ ਆਪਣੀ ਹੜਬੜਾਹਟ ਸੰਭਾਲਦਿਆਂ 'ਵਰਦਾਨ' ਦਿਤਾ।





## ਮਾਈ ਅੱਕੀ ਵਲੋਂ ਪਾਖੰਡ ਕਰਨ ਤੋਂ ਤੌਬਾ

ਪਿੰਡ ਮੀਮਸਾ ਦੀ ਪੰਚਾਇਤ ਤੇ ਲੋਕਾਂ ਵਲੋਂ ਤਰਕਸ਼ੀਲ ਸੁਸਾਇਟੀ ਪੰਜਾਬ ਦੀ ਧੂਰੀ ਇਕਾਈ ਨੂੰ ਪਿੰਡ ਵਿਚ ਪਾਖੰਡ ਦਾ ਪਰਦਾਫਾਸ਼ ਕਰਨ ਲਈ ਲਿਖਤੀ ਸੱਦਾ ਆਇਆ। ਪਿਛਲੇ ਕਾਫ਼ੀ ਅਰਸੇ ਤੋਂ ਪਿੰਡ ਵਿਚ ਮਾਈ ਅੱਕੀ ਲੋਕਾਂ ਨੂੰ ਅੰਧ ਵਿਸਵਾਸ਼ਾਂ ਵਹਿਮਾਂ ਭਰਮਾਂ ਤੇ ਹੋਰ ਅਨੇਕਾਂ ਚੱਕਰਾਂ ਵਿਚ ਪਾਕੇ ਲੁੱਟ ਰਹੀ ਸੀ। ਦਿਨ ਵੀਰਵਾਰ ਨੂੰ ਪ੍ਰਧਾਨ ਤਰਸੇਮ ਲਾਲ ਤੇ ਸਕੱਤਰ ਰਤਨ ਸਿੰਘ ਨੇ ਸਥਿਤੀ ਦਾ ਜਾਇਜਾ ਲਿਆ ਤੇ ਮਾਈ ਨੂੰ ਗੁਮ ਹੋਏ ਮੁੰਡੇ ਬਾਰੇ ਪੁੱਛਿਆ। ਉਸ ਸਮੇਂ ਮਾਈ ਨੇ ਕੋਈ ਵੀ ਤਸੱਲੀ ਬਖਸ਼ ਜਵਾਬ ਨਹੀਂ ਦਿਤਾ ਅਤੇ ਸਵੇਰੇ ਦਿਨ ਚੜਦੇ ਨੂੰ ਮਿਲਣ ਲਈ ਕਿਹਾ ਪਰ ਆਪ ਟਲ ਗਈ।

ਮਾਈ ਅੱਕੀ ਜੋ ਕਿ ਮੁੰਡੇ ਹੋਣ ਲਈ ਦਵਾਈ ਵਜੋਂ ਕੁਝ ਸੁਆਹ ਦੀਆਂ ਪੁੜੀਆਂ ਵੀ ਦਿੰਦੀ ਹੈ। ਕਦੇ ਕੁਦਰਤੀ ਇਕ ਗਾਹਕ ਦੇ ਮੁੰਡਾ ਹੋਇਆ ਉਸ ਕੋਲੋਂ ਉਸਦੀ ਸਮਰਥਾ ਤੋਂ ਬਾਹਰ ਝਗੜਾ ਕਰਕੇ ਟੈਲੀਵੀਜਨ ਲਿਆ ਗਿਆ। ਜਿਸਦਾ ਪਿੰਡ ਦੇ ਲੋਕਾਂ ਨੇ ਕਾਫੀ ਤਿੱਖਾ ਨੋਟਿਸ ਲਿਆ ਸੀ। ਇਕ ਗੱਲ ਹੋਰ ਵੀ ਨੋਟ ਕੀਤੀ ਗਈ ਕਿ ਮਾਈ ਅੱਕੀ ਦੇ ਆਪਣਾ ਕੋਈ ਮੁੰਡਾ ਨਹੀਂ ਸਿਰਫ ਤਿੰਨ ਲੜਕੀਆਂ ਹੀ ਹਨ ਤਰਕਸ਼ੀਲ ਸੁਸਾਇਟੀ ਦੇ ਪ੍ਰਧਾਨ ਤਰਸੇਮ ਲਾਲ ਨੇ ਪੂਰੇ ਵਿਸਥਾਰ ਨਾਲ ਲੋਕਾਂ ਨੂੰ ਫੈਲਾਏ ਜਾ ਰਹੇ ਅੰਧ ਵਿਸਵਾਸ਼ ਵਹਿਮਾਂ ਭਰਮਾਂ ਤੇ ਪਾਖੰਡਾਂ ਦੇ ਕਾਰਨਾਂ ਬਾਰੇ ਚਾਨਣਾ ਪਾਇਆ। ਵਹਿਮਾਂ ਭਰਮਾਂ ਦੀ ਜੜ ਇਹ ਸਿਸਟਮ ਕਿਵੇਂ ਹੈ ਬਾਰੇ ਉਦਾਹਰਣਾਂ ਦੇ ਕੇ ਸਮਝਾਇਆ ਗਿਆ। ਲੋਕਾਂ ਨੂੰ ਇਹ ਵੀ ਸਮਝਾਇਆ ਗਿਆ ਕਿ ਵੀਰਜ਼ ਤੇ ਅੰਡੇ ਦੇ ਮੇਲ ਨਾਲ ਹੀ ਬੱਚਾ ਪੈਦਾ ਹੁੰਦਾ ਹੈ ਕੋਈ ਪਾਖੰਡੀ ਕਿਸੇ ਪੁੜੀ ਜਾਂ ਕਿਸੇ ਹੋਰ ਸ਼ਕਤੀ ਨਾਲ ਬੱਚਾ ਪੈਦਾ ਨਹੀਂ ਕਰ ਸਕਦਾ ਜਿਸ ਬਾਰੇ ਵਾਰ ਵਾਰ ਸਟੇਜ ਤੋਂ ਚੈਲਿੰਜ ਕੀਤਾ ਗਿਆ। ਬੱਚਾ ਦੇ ਪੈਦਾ ਹੋਣ ਦੇ ਕਾਰਨ ਅਤੇ ਰੋਗੀ ਬੱਚੇ ਪੈਦਾ ਹੋਣ ਦੇ ਕਾਰਨਾਂ ਬਾਰੇ ਵਿਗਿਆਨਕ ਦ੍ਰਿਸ਼ਟੀਕੋਣ ਤੋਂ ਸਮਝਾਇਆ ਗਿਆ। ਨੋਟ ਕਰਨ ਵਾਲੀ ਗੱਲ ਇਹ ਸੀ ਕਿ ਪਿੰਡ ਮੀਮਸਾ ਦੇ ਲੋਕਾਂ ਤੇ ਬਾਹਰੋਂ ਆਏ ਪਿਛਲੱਗਾਂ (ਮਰੀਜਾਂ) ਦਾ ਭਾਰੀ ਇਕੱਠ (1000) ਬੜੇ ਧਿਆਨ ਨਾਲ ਸਾਰਾ ਕੁਝ ਸੁਣ ਰਿਹਾ ਸੀ ਤਾੜੀਆਂ ਮਾਰਕੇ ਹੁੰਗਾਰੇ ਭਰਕੇ ਸੁਸਾਇਟੀ ਦੀ ਸਮਝ ਨੂੰ ਪੂਰਣ ਰੂਪ ਵਿਚ ਸਮਰਥਣ ਦੇ ਰਿਹਾ ਸੀ।

ਸੋਸਾਇਟੀ ਦੇ ਉਘੇ ਆਗੂ ਸਾਥੀ ਸੁਖਦੇਵ ਸ਼ਰਮਾ ਨੇ ਵਹਿਮਾਂ ਭਰਮਾਂ ਦੇ ਸਮਾਜਿਕ ਅਤੇ ਰਾਜਨੀਤਕ ਕਾਰਨਾਂ ਬਾਰੇ ਸਪਸ਼ਟ ਰੂਪ ਵਿਚ ਲੋਕਾਂ ਨੂੰ ਦਸਿਆ। ਸੁਸਾਇਟੀ ਦੇ ਚੈਲਿੰਜ ਬਾਰੇ ਅੱਕੀ ਮਾਈ ਨੂੰ ਲੋਕਾਂ ਦੇ ਵਿਸ਼ਾਲ ਸਮੂਹ ਵਿਚ ਆਕੇ ਆਪਣੇ ਕੀਤੇ ਪਾਖੰਡਾਂ ਬਾਰੇ ਮੁਆਫੀ ਮੰਗਣ ਲਈ ਕਿਹਾ ਅਤੇ ਉਸਨੂੰ ਚੈਲਿੰਜ ਕੀਤਾ ਕਿ ਜੇ ਤੇਰੇ ਕੋਲੇ ਕੋਈ ਸ਼ਕਤੀ ਹੈ (ਜੋ ਦੁਨੀਆਂ ਦੇ ਕਿਸੇ ਵੀ ਬੰਦੇ ਕੋਲ ਨਹੀਂ ਹੋ ਸਕਦੀ) ਤਾਂ ਭਰੇ ਇਕੱਠ ਵਿਚ ਸਾਡੇ ਸਾਹਮਣੇ ਦਿਖਾਵੇ। ਅਸੀਂ ਸੁਸਾਇਟੀ ਵਲੋਂ ਰੱਖੇ 10, 000 ਰੁਪਏ ਦੇਵਾਂਗੇ। ਸੁਸਾਇਟੀ ਦੇ ਸਰਗਰਮ ਸਾਥੀ ਲਛਮਣ ਸਿੰਘ ਨੇ ਵੀ ਵਹਿਮਾਂ ਭਰਮਾਂ ਦੇ ਕਾਰਨਾਂ ਬਾਰੇ ਚਾਨਣਾ ਪਾਇਆ। ਸੁਸਾਇਟੀ ਦੇ ਸਰਗਰਮ ਤੇ ਜ਼ੁੰਮੇਵਾਰ ਸਾਥੀ ਬਾਬੂ ਸਿੰਘ ਮੋਮੀ, ਮਾਸਟਰ ਰਾਮਜੀ ਦਾਸ ਅਤੇ ਮੱਘਰ ਸਿੰਘ ਧੂਰਾ ਨੇ ਵੀ ਇਸ ਪ੍ਰੋਗਰਾਮ ਵਿਚ ਵੱਡੀ ਜ਼ੁੰਮੇਵਾਰੀ ਨਿਭਾਈ। ਇਲਾਕੇ ਦੇ ਅਗਾਂਹਵਧੂ ਸਾਥੀ ਨਿਰੰਜਨ ਸਿੰਘ, ਬਲਵਿੰਦਰ ਸਿੰਘ, ਸੁਰਜੀਤ ਸਿੰਘ ਅਤੇ ਕਈ ਹੋਰਾਂ ਨੇ ਸਰਗਰਮ ਸਾਥ ਦਿਤਾ। ਮਾਈ ਦੇ ਇਕ ਏਜੰਟ ਦੀ ਜੋ ਆਪਣੇ ਆਪ ਨੂੰ ਹਸਪਤਾਲ ਦੀ ਨਰਸ (ਦਾਈ) ਦਸਦੀ ਸੀ ਵੀ ਲੋਕਾਂ ਨੇ ਚੰਗੀ ਖਿੱਚ ਧੂਹ ਕੀਤੀ ਅਤੇ ਉਹ ਲੋਕਾਂ ਦਾ ਰੋਹ ਵੇਖ ਕੇ ਪੱਤਰਾ ਵਾਚ ਗਈ। ਇਸ ਤੋਂ ਇਹ ਵੀ ਸ਼ੱਕ ਪੈਦਾ ਹੁੰਦਾ ਹੈ ਕਿ ਇਥੇ ਹੋਰ ਕੁਕ-ਰਮਾਂ ਦਾ ਸਕੈਂਡਲ ਵੀ ਹੋ ਸਕਦਾ ਹੈ। ਸਾਰੇ ਪ੍ਰੋਗਰਾਮ ਵਿਚ ਸੋਸਾਇਟੀ ਦੇ ਸਕੱਤਰ ਰਤਨ ਸਿੰਘ ਭੰਡਾਰੀ ਨੇ ਤਾਲਮੇਲ ਰੱਖਣ ਵਿਚ ਅਹਿਮ ਭੂਮਿਕਾ ਨਿਭਾਈ।

ਅਖੀਰ ਵਿਚ ਮਾਈ ਅੱਕੀ ਤੇ ਉਸਦੇ ਜਵਾਈ ਨੇ ਭਰੇ ਪੰਡਾਲ ਵਿਚ ਦੋਵੇਂ ਹਥ ਜੋੜ ਕੇ ਮੁਆਫੀ ਮੰਗੀ ਤੇ ਕਿਹਾ ਕਿ ਮੇਰੇ ਕੋਲ ਕੋਈ ਸ਼ਕਤੀ ਨਹੀਂ। ਮੈਂ ਕੁਝ ਨਹੀਂ ਦਸਦੀ। ਕੋਈ ਮੇਰੇ ਕੋਲ ਨਾ ਆਵੇ। ਹੁਣ ਤਕ ਮੇਰੇ ਕੋਲ ਲੋਕ ਐਵੇਂ ਆਈ ਜਾਂਦੇ ਸਨ ਅਤੇ ਮੈਂ ਆਪਣਾ ਰੁਜਗਾਰ ਚਲਾ ਰਹੀ

ਸੀ। ਸੁਸਾਇਟੀ ਦੇ ਆਗੂਆਂ ਨੇ ਪਰਿਵਾਰ ਨੂੰ ਸਲਾਹ ਦਿਤੀ ਅੱਗੇ ਤੋਂ ਰੋਜ਼ੀ ਮਿਹਨਤ ਕਰਕੇ ਕਮਾਉਣ ਵਾਲੇ ਪਾਸੇ ਤੁਰਿਆ ਜਾਵੇ ਨਾ ਕਿ ਵਹਿਮਾਂ ਵਿਚ ਪਾਕੇ ਲੋਕਾਂ ਨੂੰ ਲੁਟਿਆ ਜਾਵੇ।

ਇਹ ਵੀ ਦਸਿਆ ਗਿਆ ਕਿ ਇਲਾਕੇ ਵਿਚ ਕਿਸੇ ਕਿਸਮ ਦੀ ਕਸਰ, ਇੱਟਾਂ ਰੋੜੇ ਵੱਜਣ ਦੀ ਘਟਨਾ, ਕੱਪੜੇ ਕੱਟਣ, ਅੱਗ ਲੱਗਣ ਜਾਂ ਕਿਸੇ ਵੀ ਹੋਰ ਵਹਿਮ ਭਰਮ ਸਬੰਧੀ ਸੁਸਾਇਟੀ ਦੇ ਸਾਥੀਆਂ ਨਾਲ ਸੰਪਰਕ ਕੀਤਾ ਜਾਵੇ। ਸੁਸਾਇਟੀ ਦਾ ਮੈਂਬਰ ਬਣਿਆ ਜਾਵੇ ਤੇ ਮਾਸਿਕ ਵਿਗਿਆਨਕ ਵਿਚਾਰ ਪੜ੍ਹਿਆ ਜਾਵੇ।

ਤਰਕਸ਼ੀਲ ਸੁਸਾਇਟੀ ਪੰਜਾਬ
ਇਕਾਈ ਧੂਰੀ।

---

ਗੀਤ :

## ਭੇਸ ਵਟਾਕੇ ਸਾਧ ਪਖੰਡੀ

ਪਿੱਪਲ ਥੱਲੇ ਡੇਰਾ ਲਾ ਕੇ,
ਮਣਕਿਆਂ ਵਾਲੀ ਮਾਲਾ ਪਾ ਕੇ,
ਧੂਣੀ ਗਹਿਆਂ ਦੀ ਧੁਖਾ ਕੇ,
ਰਚਕੇ ਇਹ ਨਵੇਂ ਅਡੰਬਰ ਲੋਕਾਂ ਨੂੰ ਭਰਮਾਉਂਦੇ ਨੇ।
ਭੇਸ ਵਟਾਕੇ ਸਾਧ ਪਖੰਡੀ ਛਿਲ ਲੋਕਾਂ ਦੀ ਲਾਹੁੰਦੇ ਨੇ।

ਬਣ ਬਣ ਦਸਦੇ ਅੰਤਰਯਾਮੀ,
ਚੜ੍ਹਦੇ ਸੂਰਜ ਲੱਭਦੇ 'ਸਾਮੀ,
ਹੋ ਗਏ ਸਾਧ ਨੇ ਹੱਡ ਹਰਾਮੀ,
ਡੱਕਾ ਭੰਨ ਨਾ ਕਰਦੇ ਦੂਹਰਾ, ਵੇਹਲੇ ਬਹਿ ਡੰਗ ਟਪਾਉਂਦੇ ਨੇ
ਭੇਸ ਵਟਾਕੇ.........

ਭੋਲਿਆਂ ਦੇ ਨਾਲ ਕਰਦੇ ਧੋਖੇ,
ਪਾ ਕੇ ਦੁਨੀਆਂ ਵਿਚ ਭੁਲੇਖੇ,
ਕਈ ਚੋਰੀਆਂ ਕਰਦੇ ਦੇਖੇ,
ਦੇਖਣ ਨੂੰ ਜਾਪਣ ਮੋਮਨ, ਰਾਤਾਂ ਨੂੰ ਸੰਨ ਲਗਾਉਂਦੇ ਨੇ
ਭੇਸ ਵਟਾਕੇ.........

ਕੱਢਦੇ ਨੇ ਇਹ ਭੂਤ ਪ੍ਰੇਤਾਂ,
ਦੋ ਗਜ ਖੱਦਰ ਇੱਕੀ ਮੇਖਾਂ,
ਵੇਂਹਦੇ ਨੇ ਮਸਤਕ ਦੀਆਂ ਰੇਖਾਂ,
ਤੇਰੇ ਸਿਰ ਤੇ ਗ੍ਰਹਿ ਹੈ ਬੀਬੀ, ਟੇਵਾ ਲਾ ਫਰਮਾਉਂਦੇ ਨੇ
ਭੇਸ ਵਟਾਕੇ.........

ਵੇਂਹਦੇ ਹੱਥ ਦੀਆਂ ਲਕੀਰਾਂ,
ਸੁਰਗਾਂ ਦੀਆਂ ਖਿਚਦੇ ਤਸਵੀਰਾਂ,
ਸੰਘਣੇ ਦੁੱਧ ਦੀਆਂ ਛੱਕ ਕੇ ਖੀਰਾਂ,
ਚੁੱਕਕੇ ਬਾਟਾ ਅੰਦਰ ਰੱਖਦੇ,ਚੇਲੇ ਨੂੰ ਸਮਝਾਉਂਦੇ ਨੇ
ਭੇਸ ਵਟਾਕੇ.........

ਬੈਠੇ ਸ਼ਰਮ ਹਯਾ ਸਭ ਲਾਹੀ,
ਲੁੱਟ ਕੇ ਮਿਹਨਤ ਦੀ ਕਮਾਈ,
ਘੱਟ ਘੱਟ ਪੀਂਦੇ ਨੇ ਸਰਦਾਈ,
ਪੀਕੇ ਬਾਟਾ ਭੰਗ ਦਾ, ਕਲੀ ਹੀਰ ਦੀ ਗਾਉਂਦੇ ਨੇ
ਭੇਸ ਵਟਾਕੇ.........

ਲੋਕਾਂ ਨੂੰ ਪਾ ਕੇ ਵਿਚ ਸੰਸਕਾਰਾਂ,
ਲੁੱਟਦੇ ਹਨ ਇਹ ਐਸ਼ ਬਹਾਰਾਂ,
ਟੇਢੀ ਅੱਖ ਨਾਲ ਤੱਕਦੇ ਨਾਰਾਂ,
ਠੇਕੇ 'ਤੋਂ ਅਧੀਆ ਲੈਕੇ, ਡੱਬ ਵਿਚ ਫਸਾਉਂਦੇ ਨੇ
ਭੇਸ ਵਟਾਕੇ.........

ਕਰਦੇ ਨਾ ਕਰਤੂਤਾਂ ਚੰਗੀਆਂ,
ਹਰ ਥਾਂ ਇਹਨਾਂ ਖੋਲ੍ਹੀਆਂ ਮੰਡੀਆਂ,
ਲੁੱਟ ਮਚਾਈ ਸਾਧ ਪਖੰਡੀਆਂ,
ਕਰ ਕਰ ਉਗਰਾਹੀ,ਖਾਤਾ ਬੈਂਕਾਂ 'ਚ ਖੁਲਾਉਂਦੇ ਨੇ
ਭੇਸ ਵਟਾਕੇ.......

ਠੱਗ ਲੋਕਾਂ ਨਾਲ ਠੱਗੀਆਂ ਕਰਦੇ,
ਪੈਸੇ ਲੈ ਸਿਨਮੇ ਜਾ ਵੜਦੇ,
ਭੋਰਾ ਨਾ ਛਿੱਤਰਾਂ ਤੋਂ ਡਰਦੇ,
ਰੇਸ਼ਮ ਦੇ ਵਸਤਰ ਪਾਕੇ, ਅਤਰ ਫੁਲੇਲ ਲਗਾਉਂਦੇ ਨੇ
ਭੇਸ ਵਟਾਕੇ.........

ਇਹਨਾਂ 'ਤੇ ਵਿਸ਼ਵਾਸ਼ ਕਰੋ ਨਾ,
ਚੰਗੀ ਮਾੜੀ ਆਸ ਕਰੋ ਨਾ,
ਇਹਨਾਂ ਤਾਈਂ ਮੁਆਫ ਕਰੋ ਨਾ,
ਭੂਤ ਪ੍ਰੇਤ ਵਹਿਮ ਦਿਲ ਦੇ, 'ਬੱਗੇ'ਹੁਰੀਂ ਸੁਣਾਉਂਦੇ ਨੇ
ਭੇਸ ਵਟਾਕੇ ਸਾਧ ਪਖੰਡੀ, ਛਿਲ ਲੋਕਾਂ ਦੀ ਲਾਹੁੰਦੇ ਨੇ

—ਰਮੇਸ਼ ਬੱਗਾ, **V. & P.O.** ਚੋਹਲਾ ਸਾਹਿਬ



ਭੋਲੇ-ਭਾਲੇ ਮਰੀਜ਼ਾਂ ਦੀ ਬੇਬਸੀ ਨੂੰ ਅੰਧ ਵਿਸ਼ਵਾਸ਼ ਦੇ ਕੁਰਾਹੇ ਪਾਕੇ ਮਾਲਾਮਾਲ ਹੋ ਰਹੀ :

# ਗੰਗਾ ਵਾਲੀ ਮਾਈ ਦੀ ਅਸਲੀਅਤ ਪਛਾਣੋ

ਡਾ: ਅਜੀਤ ਪਾਲ
MBBS, PCMS ਮੈਡੀਕਲ ਅਫਸਰ

ਭੋਲੇ ਭਾਲੇ ਲੋਕਾਂ ਦੇ ਅਚੇਤ ਮਨ ਵਿਚ ਸਦੀਆਂ ਤੋਂ ਘਰ ਕਰੀ ਬੈਠੇ ਜਾਦੂ-ਮੰਤਰ, ਟੂਣੇ-ਟੋਟਕੇ ਅਤੇ ਗੈਬੀ ਸ਼ਕਤੀਆਂ ਦੇ ਅੰਧ ਵਿਸ਼ਵਾਸ਼ਾਂ ਨੂੰ ਹਵਾ ਦੇ ਕੇ ਕੁਝ ਚਲਾਕ ਲੋਕ ਕਿਵੇਂ ਆਪਣੇ ਹੱਥ ਰੰਗ ਰਹੇ ਹਨ ਅਤੇ ਸਿੱਧੇ ਸਾਦੇ ਲੋਕਾਂ ਦੀ ਗਾੜ੍ਹੇ ਪਸੀਨੇ ਦੀ ਕਮਾਈ ਨਾਲ ਆਪਣੇ ਘਰ ਭਰ ਰਹੇ ਹਨ, ਇਸ ਦੀ ਤਾਜ਼ਾ ਮਿਸਾਲ ਹੈ ਨਥਾਣੇ ਕੋਲ ਪਿੰਡ ਗੰਗਾ ਦੀ ਇਕ ਮਾਈ ਜਿਸ ਨੇ ਅਜ ਕਲ ਵਾਹਵਾ ਪ੍ਰਪੰਚ ਰਚ ਕੇ ਲੋਕਾਂ ਨੂੰ ਉਲੂ ਬਨਾਉਣਾ ਸ਼ੁਰੂ ਕੀਤਾ ਹੋਇਆ ਹੈ। ਇਸ ਆਪੇ ਬਣੀ 'ਡਾਕਟਰ' ਮਾਈ ਨੇ ਸਾਰੀ ਡਾਕਟਰੀ ਵਿਦਿਆ ਨੂੰ ਫਜ਼ੂਲ ਕਰਾਰ ਦੇ ਕੇ ਆਪਣੇ 'ਹਥੌਲੇ' ਦੀ ਸ਼ਕਤੀ ਨਾਲ ਕੁੱਝ ਮਰੀਜ਼ਾਂ ਦੇ ਦੁੱਖ ਦੂਰ ਕਰਨ ਦਾ ਡਫਾਂਗ ਰਚਿਆ ਹੈ। ਇਹ ਮਾਈ ਦਾਅਵਾ ਕਰਦੀ ਹੈ ਕਿ : ਉਹ ਹਥੌਲੇ ਨਾਲ ਹਰ ਤਰਾਂ ਦੇ ਰੋਗ (ਤਪਦਿਕ, ਕੈਂਸ਼ਰ, ਪੋਲੀਓ ਆਦਿ ਜਾਨਲੇਵਾ ਰੋਗ ਵੀ) ਦੂਰ ਕਰ ਸਕਦੀ ਹੈ ਅਤੇ ਸਾਡੇ ਭੋਲੇ ਭਾਲੇ ਲੋਕ ਵਹੀਰਾਂ ਘੱਤ ਕੇ ਸੈਂਕੜਿਆਂ ਦੀ ਗਿਣਤੀ 'ਚ ਇਸ ਦੇ ਜਾਲ ਵਿਚ ਫਸਕੇ ਛਿੱਲ ਲੁਹਾ ਰਹੇ ਹਨ ਅਤੇ ਆਪਣੇ ਰੋਗ ਘਟਾਉਣ ਦੀ ਬਜਾਇ ਵਧਾ ਰਹੇ ਹਨ।

## ਮਾਈ ਮਾਲੋਮਾਲ ਹੋ ਗਈ

ਪਹਿਲਾਂ ਪਹਿਲ ਸਵਾ ਰੁਪਈਏ ਦੇ ਪਤਾਸਿਆਂ ਦੀ ਭੇਟਾ ਤੋਂ ਤਿਲਕ ਕੇ ਮਾਈ ਸਵਾ ਰੁਪਈਏ ਨਕਦ ਤੇ ਆ ਗਈ ਤੇ ਹੁਣ ਮਾਈ ਨੇ ਇੱਕ ਗੱਲਾ ਹੀ ਲਾ ਰਖਿਆ ਹੈ ਇਸ ਕੰਮ ਵਾਸਤੇ ਮਾਈ ਦੀ ਰੋਜ਼ਾਨਾਂ ਆਮਦਨ 2 ਤੋਂ 4 ਹਜ਼ਾਰ ਰੁਪੈ ਤੱਕ ਬਣਦੀ ਹੈ। ਬਹੁਤ ਸਾਰੇ 'ਸ਼ਰਧਾਲੂਆਂ' ਨੂੰ ਤਾਂ ਸੱਤ ਸੱਤ ਗੇੜੇ ਲੁਆਏ ਜਾਂਦੇ ਹਨ। ਮਾਈ ਦੇ ਪਤੀ ਲਾਭ ਸਿੰਘ ਦਾ ਧੱਕਾ ਇਸ ਹੱਦ ਤੱਕ ਹੈ ਕਿ ਇਕ ਵਾਰ ਤਾਂ ਉਸ ਨੇ 'ਸ਼ਰਧਾਲੂਆਂ' ਉਪਰ ਡਾਂਗਾਂ ਵੀ ਵਰ੍ਹਾਈਆਂ ਅਤੇ ਥੱਪੜ ਵੀ ਮਾਰੇ। ਮਾਈ ਦਾ ਪਾਸਾ ਕਿਉਂ ਸਿੱਧਾ ਪੈ ਰਿਹਾ ਹੈ ਕਿ 11 ਅਗਸਤ 1988 ਦੇ 'ਅਜੀਤ' ਦੇ ਇਕ ਪੱਤਰਕਾਰ ਦੀ ਗਲਤ ਫਹਿਮੀ ਦੇ ਸਿੱਟੇ ਵਜੋਂ ਲੱਗੀ ਖ਼ਬਰ ਨੇ ਵੀ ਮਾਈ ਦਾ ਪ੍ਰਚਾਰ ਤੇਜ਼ ਕਰ ਦਿੱਤਾ। ਮਾਈ ਮਾਲਾ-ਮਾਲ ਹੋ ਰਹੀ ਹੈ। ਰੋਗ ਕਿਸੇ ਦਾ ਟੁੱਟੇ ਨਾ ਟੁੱਟੇ ਮਾਈ ਦੇ ਆਰਥਿਕ ਰੋਗ ਜਰੂਰ ਟੁੱਟ ਰਹੇ ਹਨ।

## ਤਰਕਸ਼ੀਲਾਂ ਦੁਆਰਾ ਪੁੱਛ ਪੜਤਾਲ

ਤਰਕਸ਼ੀਲ ਸੁਸਾਇਟੀ ਪੰਜਾਬ ਸ਼ੁਰੂ ਤੋਂ ਹੀ ਅੰਧ ਵਿਸ਼ਵਾਸ਼ਾਂ ਅਤੇ ਲੋਕਾਂ ਨੂੰ ਵਹਿਮਾਂ ਭਰਮਾਂ ਚ ਪਾਕੇ ਆਪਣੀਆਂ ਜ਼ੇਬਾਂ ਭਰਨ ਵਾਲ ਪਖੰਡੀਆਂ ਵਿਰੁੱਧ ਡਟ ਕੇ ਜੱਦੋ ਜਹਿਦ ਕਰਦੀ ਆਈ ਹੈ। ਸੁਸਾਇਟੀ ਦਾ ਦਾਅਵਾ ਹੈ ਕਿ ਦੁਨੀਆਂ ਵਿਚ ਕੋਈ ਗੈਬੀ ਸ਼ਕਤੀਆਂ, ਜਾਦੂ-ਮੰਤਰ, ਟੂਣਾ-ਟੋਟਕਾ ਹਥੌਲਾ ਆਦਿ ਵਿਗਿਆਨਕ ਵਰਤਾਰਾ ਨਹੀਂ ਹੈ। ਅਤੇ ਅਜਿਹੇ ਗੈਰ-ਵਿਗਿਆਨਕ ਵਰਤਾਰਿਆਂ ਨੂੰ ਸਿੱਧ ਕਰਨ ਵਾਲੇ ਵਾਸਤੇ ਸੁਸਾਇਟੀ ਨੇ ਦਸ ਹਜ਼ਾਰ ਰੁਪੈ ਦੀ ਸ਼ਰਤ ਰੱਖੀ ਹੋਈ ਹੈ। ਮਾਈ ਦੁਆਰਾ ਚਲਾਏ ਜਾ ਰਹੇ ਇਸ ਢਮਢਮੇ ਦਾ ਸੁਸਾਇਟੀ ਦੇ ਵਰਕਰਾਂ ਨੇ ਨੋਟਿਸ ਲਿਆ ਅਤੇ ਇਲਾਕੇ ਦੇ ਅਗਾਂਹਵਧੂ ਬੰਦਿਆਂ ਨਾਲ ਸੰਪਰਕ ਕਰਕੇ ਇਕ ਤਥ ਖੋਜ ਕਮੇਟੀ ਬਣਾਈ। ਜਿਸ ਨੇ ਨਥਾਣਾ ਪ੍ਰਾਇਮਰੀ ਹੈਲਥ ਸੈਂਟਰ ਦੇ ਕੁਝ ਮੁਲਾਜ਼ਮ, ਅਜੀਤ

ਪਿੰਡ ਗੰਗਾ ਦਾ ਮੈਡੀਕਲ ਅਫਸਰ, ਸਰਪੰਚ, ਮਾਰਕੀਟ ਕਮੇਟੀ ਦਾ ਚੇਅਰਮੈਨ, ਇਕ
ਅਖਬਾਰ ਦਾ ਨਥਾਣਾ ਪੱਤਰ ਪ੍ਰੇਰਕ, ਬਿਜਲੀ ਮੁਲਾਜਮ ਅਤੇ ਗੰਗਾ ਦੇ ਅੱਡੇ ਤੇ
ਸਥਾਨਕ ਵੈਦ, ਸਥਾਨਕ ਪ੍ਰਾਇਮਰੀ ਸਕੂਲ ਅਤੇ ਕੋਆਪ੍ਰੇਟਿਵ ਸੁਸਾਇਟੀ ਦਾ ਸਟਾਫ਼,
ਵਹਿਮਾਂ ਭਰਮਾਂ ਵਿਰੁੱਧ ਪ੍ਰਚਾਰ ਕਰਦੇ ਕੁਝ ਅਗਾਂਹਵਧੂ ਸਾਧਾਰਨ ਲੋਕਾਂ ਤੋਂ ਪੜਤਾਲ ਕੀਤੀ ਹੈ।

## ਅਸਲ ਵਿਚ ਗੱਲ ਕਿੱਥੋਂ ਸ਼ੁਰੂ ਹੋਈ

ਮਾਈ (ਸੁਰਜੀਤ ਕੌਰ) ਗੰਗਾ ਦੀ ਵਸਨੀਕ ਹੈ ਜਿਸ ਦੀ ਉਮਰ ਤਕਰੀਬਨ 50 ਸਾਲ ਹੈ ਉਸ ਦਾ ਪਤੀ
ਲਾਭ ਸਿੰਘ ਸਾਧਾਰਨ ਜਿਹਾ ਕਿਸਾਨ ਹੈ ਜਿਸ ਦੇ ਸਿਰ ਆਮ ਕਿਸਾਨਾਂ ਵਾਂਗ ਕਰਜ਼ਾ ਚੜ੍ਹਿਆ ਹੋਇਆ ਸੀ। ਸੁਰਜੀਤ ਕੌਰ ਜੋ
ਕਈ ਬਚਿਆਂ ਦੀ ਮਾਂ ਹੈ, ਕੁਝ ਸਮਾਂ ਪਹਿਲਾਂ ਸਾਧਾਰਨ ਘਰੇਲੂ ਔਰਤ ਸੀ। ਉਹ ਮਾਹਾਵਾਰੀ ਦੀ ਮਾਤਰਾ ਦੇ ਵੱਧ ਹੋਣ ਵਾਲੇ
ਰੋਗ (Menorrhagia & Polymenorshoea) ਦੀ ਮਰੀਜ਼ ਸੀ ਜਿਸ ਦਾ ਉਹ ਗੰਗਾ ਦੀ ਡਿਸਪੈਂਸਰੀ ਦੇ ਡਾਕਟਰ ਕੋਲੋਂ
ਇਲਾਜ ਕਰਾਉਂਦੀ ਸੀ। (ਮਾਈ ਨੇ ਇਹ ਮਸ਼ਹੂਰ ਕਰ ਰਖਿਆ ਹੈ ਕਿ ਉਹ ਕੈਂਸਰ ਦੀ ਮਰੀਜ਼ ਸੀ, ਜੋ ਬਿਲਕੁਲ ਗਲਤ ਹੈ)
ਇਹ ਰੋਗ ਸਧਾਰਨ ਹੈ ਤੇ ਇਸ ਦਾ ਡਾਕਟਰੀ ਇਲਾਜ ਵੀ ਹੈ, ਪਰ ਮਾਈ ਦਾ ਮਨ ਨਾ ਟਿਕਿਆ, ਤੇ ਉਹ ਮਨ ਦੀ ਤਸੱਲੀ
ਲਈ ਰਾਜਸਥਾਨ ਵਿਚ ਨੰਦੇ ਦੀ ਢਾਣੀ ਕੋਲੇ ਪਿੰਡ ਭੋਣੇ ਬਣਾ ਚੱਕ ਦੀ ਇਕ 'ਮਾਈ' ਕੋਲ ਹਥੌਲਾ ਪੁਆਉਣ ਚਲੀ ਗਈ।
ਮਾਨਸਿਕ ਤਸੱਲੀ ਹੋਣ ਕਰਕੇ ਮਾਈ ਪ੍ਰਚਾਰ ਕਰਨ ਲੱਗੀ ਕਿ 'ਮੇਰਾ ਕੈਂਸਰ ਹਥੌਲੇ ਨਾਲ ਠੀਕ ਹੋ ਗਿਐ ਤੇ 'ਮਾਈ' ਨੇ ਹੁਕਮ
ਕੀਤੇ ਕਿ ਆਵਦੇ ਪਿੰਡ ਜਾਹ ਕੇ ਲੋਕਾਂ ਦੇ ਦੁੱਖ ਦੂਰ ਕਰ।" ਇਸ ਪ੍ਰਕਾਰ ਕੁਝ ਪ੍ਰਚਾਰ ਹੋ ਜਾਣ ਤੇ ਰਾਜਸਥਾਨੀ ਮਾਈ ਦੀ
ਮਿਹਰ ਨਾਲ ਗੰਗਾ ਵਾਲੀ ਮਾਈ ਨੇ ਆਪਣੀ 'ਦੁਕਾਨ' ਦਾ 'ਮਹੂਰਤ' ਕਰ ਲਿਆ। ਸਾਡੇ ਜਿਆਦਾਤਰ ਲੋਕ ਤਾਂ ਪਹਿਲਾਂ ਹੀ
ਅਗਿਆਨਤਾ ਤੇ ਅੰਧ ਵਿਸ਼ਵਾਸ਼ ਦੇ ਸ਼ਿਕਾਰ ਹਨ ਅਤੇ ਰੋਗੀਆਂ ਦੀ ਡਾਵਾਂਡੋਲ ਮਾਨਸਿਕਤਾ ਕਾਰਨ ਉਹ ਮਾਈ ਕੋਲ ਵੱਡੀ
ਗਿਣਤੀ 'ਚ ਆਉਣ ਲੱਗੇ।

## ਮਾਈ ਦਾ ਹਥੌਲਾ ਕੀ ਕੀ ਰੰਗ ਲਿਆਇਆ

ਮਾਈ ਦੇ 'ਹਥੌਲੇ' ਵਾਲੇ ਫ਼ੁਰਲੂ ਬਾਰੇ ਸਾਡੇ ਕਈ ਲੋਕ ਭੁਲੇਖੇ ਵਿਚ ਹਨ। ਉਨਾਂ ਦੀ ਜਾਣਕਾਰੀ ਲਈ ਅਸੀਂ
ਹੇਠ ਲਿਖਿਆ ਸਰਵੇਖਣ ਦੇ ਰਹੇ ਹਾਂ ਜਿਸ ਚੋਂ ਅਸਲੀਅਤ ਸ਼ੀਸ਼ੇ ਵਾਂਗ ਲਿਸ਼ਕ ਪਵੇਗੀ।

(1) ਮਾਈ ਦਾ ਸਾਰਾ ਪ੍ਰੀਵਾਰ ਬੀਮਾਰ ਹੋਣ ਵੇਲੇ ਡਾਕਟਰੀ ਇਲਾਜ ਲਈ ਡਿਸਪੈਂਸਰੀ ਤੇ ਹਸਪਤਾਲ ਦੇ
ਚੱਕਰ ਲਾਉਂਦਾ ਹੈ। ਉਨਾਂ ਉਪਰ ਮਾਈ ਦਾ 'ਹਥੌਲਾ' ਕਿਉਂ ਨਹੀਂ ਅਸਰ ਕਰਦਾ? ਮਾਈ ਦੇ ਇਕ ਮੁੰਡੇ ਨੂੰ ਹੋਏ ਟਾਈ-
ਫਾਈਡ ਦਾ ਇਲਾਜ ਵੀ ਸਰਕਾਰੀ ਡਾਕਟਰ ਤੋਂ ਹੋਇਆ ਹੈ।

(2) ਪਿੰਡ ਗੰਗਾ ਦਾ ਹੀ 55 ਸਾਲਾ ਬਿੱਕਰ ਸਿੰਘ ਕੈਂਸਰ ਦਾ ਮਰੀਜ਼ ਸੀ। ਡਿਸਪੈਂਸਰੀ 'ਚ ਇਲਾਜ
ਕਰਾਉਂਦਾ ਸੀ। ਮਾਈ ਕੋਲ ਜਾਣ ਲੱਗ ਪਿਆ। ਵਿਚਾਰਾ ਜਾਨ ਤੋਂ ਹੱਥ ਧੋ ਬੈਠਾ।

(3) ਗੁੰਮਟੀ ਪਿੰਡ ਦਾ 55 ਸਾਲਾ ਜੁਗਿੰਦਰ ਸਿੰਘ ਤੇ ਇਕ 35 ਸਾਲਾ ਬਲਵਿੰਦਰ ਸਿੰਘ ਮਾਈ ਦੇ
'ਬੰਦੇ-ਮਾਰੂ ਇਲਾਜ' ਦੀ ਕਿਰਪਾ ਨਾਲ ਚਲ ਵਸੇ।

(4) ਸਦਨ ਲਾਲ ਸਪੁਤਰ ਮੂਲ ਚੰਦ ਗਠੀਏ ਦਾ ਮਰੀਜ਼ ਸੀ। ਮਾਈ ਕੋਲ 'ਇਲਾਜ' ਕਰਾਉਂਦਾ ਰਿਹਾ,
ਪਰ ਰੋਗ ਘਟਣ ਦੀ ਬਜਾਇ ਵਧਦਾ ਹੀ ਜਾਂਦਾ ਹੈ।

(5) ਗੰਗਾ ਦੇ ਮਲੇਰੀਆ ਵਰਕਰ ਭੋਲਾ ਸਿੰਘ ਦਾ ਮੁੰਡਾ ਹਕਲਾਉਂਦਾ ਸੀ। ਮਾਈ ਦੇ 'ਹਥੌਲਿਆਂ' ਦੇ
ਬਾਵਜੂਦ ਵੀ ਹਕਲਾਉਂਦਾ ਹੈ।

(6) 57 ਸਾਲਾ ਭਗਵਾਨ ਕੌਰ ਦਿਲ ਦੀ ਬਿਮਾਰੀ (CHF) ਤੋਂ ਪੀੜਤ ਹੈ। ਹਸਪਤਾਲੋਂ ਇਲਾਜ
ਕਰਾਉਂਦੀ ਕਰਾਉਂਦੀ ਮਾਈ ਦੇ ਚੱਕਰ 'ਚ ਜਾ ਫਸੀ। ਅੰਤ ਹਸਪਤਾਲ 'ਚ ਦਾਖਲ ਕਰਾਈ ਤਾਂ ਕਿਤੇ ਜਾਨ ਬਚੀ।

(7) 50 ਸਾਲਾ ਮੱਘਰ ਸਿੰਘ ਦਿਲ ਤੇ ਫੇਫੜਿਆਂ ਦੇ ਭਿਆਨਕ ਰੋਗ ਦਾ ਮਰੀਜ਼ ਸੀ। ਮਾਈ ਤੋਂ ਠੀਕ ਨਾ
ਹੋਇਆ ਤੇ ਨਥਾਣੇ ਸਰਕਾਰੀ ਹਸਪਤਾਲ 'ਚ ਜਾ ਕੇ ਮਰਨੋਂ ਬਚਿਆ।

(8) ਚੱਕੀ ਵਾਲੇ ਜੀਤ ਸਿੰਘ ਦੀ ਪਤਨੀ ਦਾ ਵਿੰਗਾ ਪੈਰ ਮਾਈ ਦੇ 'ਹਥੌਲਿਆਂ' ਦੇ ਬਾਵਜੂਦ ਅੱਜ ਵੀ
ਵਿੰਗਾ ਹੈ।

(9) ਹਰਿਆਣੇ ਤੋਂ ਆਇਆ ਇਕ ਮਰੀਜ਼ ਮਾਈ ਦੇ 'ਹਥੌਲਾ ਮਾਰਕਾ ਇਲਾਜ' ਨੇ ਸਦਾ ਦੀ ਨੀਂਦ ਸੁਆ
ਦਿੱਤਾ। ਜੈਤੋ ਇਲਾਕੇ ਤੋਂ ਇਕ ਦਮੇ ਦੇ ਮਰੀਜ਼ ਦੀ ਮਾਈ ਦੀ 'ਦੁਕਾਨ' 'ਤੇ ਹੀ ਮੌਤ ਹੋਣ ਦਾ ਸਮਾਚਾਰ ਮਿਲਿਆ ਹੈ।

## ਮਾਈ ਤਰਕਸ਼ੀਲਾਂ ਦਾ ਚੈਲਿੰਜ ਕਬੂਲ ਕਰੇ

ਤਰਕਸ਼ੀਲਾਂ ਵਲੋਂ ਅਖਬਾਰਾਂ ਅਤੇ ਡਾਕ ਰਾਹੀਂ ਭੇਜੇ ਚੈਲੰਜ ਮਾਈ ਨੇ ਜਾਣ ਬੁਝਕੇ ਅਣਗੌਲਿਆ ਕਰ ਦਿੱਤੇ।
ਸੁਸਾਇਟੀ ਆਪਣੇ ਵਿਧਾਨ ਅਨੁਸਾਰ ਮਾਈਨੂੰ ਖੁਲ੍ਹਾ ਚੈਲੰਜ ਕਰਦੀ ਹੈ ਕਿ ਜੇਕਰ ਉਸ ਦੇ ਇਸ ਡਫਾਂਗ ਵਿਚ ਭੋਰਾ ਕੁ ਵੀ
ਸਚਾਈ ਹੈ ਤਾਂ ਦਸ ਹਜ਼ਾਰ ਦਾ ਇਨਾਮ ਜਿੱਤਣ ਲਈ ਮੈਦਾਨ 'ਚ ਨਿੱਤਰੇ। ਭਿਆਨਕ ਬਿਮਾਰੀਆਂ ਤਾਂ ਕੀ ਆਮ ਜਿਹੀਆਂ
ਬਿਮਾਰੀਆਂ ਦਾ ਹੀ ਸੁਸਾਇਟੀ ਦੀ ਤਸੱਲੀ ਮੁਤਾਬਿਕ ਇਲਾਜ ਕਰੇ ਜਾਂ ਹਥੌਲੇ ਨਾਲ ਬਿਮਾਰੀ ਠੀਕ ਹੋਣ ਪਿੱਛੇ ਕੰਮ ਕਰਦੇ
ਸਿਧਾਂਤ ਦਾ ਵਿਗਿਆਨਕ ਆਧਾਰ ਪੇਸ਼ ਕਰੇ। ਨਹੀਂ ਤਾਂ ਲੋਕਾਂ ਨੂੰ ਉੱਲੂ ਬਨਾਉਣ ਦਾ ਨਾਟਕ ਬੰਦ ਕਰੇ। ਮਾਈ ਤੋਂ ਪਹਿਲਾਂ
'ਛੰਗ ਵਾਲਾ ਬਾਬਾ' 'ਕੈਂਥਾਂ ਵਾਲਾ ਬਾਬਾ' ਤੇ ਹੋਰ ਅਨੇਕਾਂ ਪਾਖੰਡੀ ਬਾਬੇ ਅਜਿਹੇ ਪ੍ਰਪੰਚ ਰਚ ਕੇ ਲੋਕਾਂ ਨੂੰ ਠਗਦੇ ਰਹੇ ਹਨ। ਇਹ
ਵੀ ਉਨ੍ਹਾਂ ਠੱਗਾਂ ਦੀ ਥੈਲੀ ਦੀ ਹੀ ਚੱਟੀ ਵੱਟੀ ਹੈ।

## ਤਰਕਸ਼ੀਲਾਂ ਦੀ ਲੋਕਾਂ ਨੂੰ ਅਪੀਲ

ਤਰਕਸ਼ੀਲ ਸੁਸਾਇਟੀ ਪੰਜਾਬ ਲੋਕਾਂ ਨੂੰ ਅਪੀਲ ਕਰਦੀ ਹੈ ਕਿ ਉਹ ਦਿਮਾਗ ਤੋਂ ਅੰਧ ਵਿਸ਼ਵਾਸ਼ ਦਾ ਜ਼ਾਲਾ ਲਾਹ ਕੇ 'ਗੰਗਾ
ਵਾਲੀ ਮਾਈ' ਵਰਗੇ ਅੰਧ ਵਿਸ਼ਵਾਸ਼ ਫੈਲਾਉਣ ਦੇ ਅੱਡਿਆਂ ਦੀ ਨਿਰਪੱਖ ਹੋਕੇ ਪੜਤਾਲ ਕਰਨ, ਸਚਾਈ ਜਾਨਣ, ਇੰਨਾਂ ਦਮ-
ਦਮਿਆਂ ਦੀ ਅਸਲੀ ਤਹਿ ਤਕ ਪਹੁੰਚਣ, ਤਾਂ ਹੀ ਉਨਾਂ ਦਾ ਛੁਟਕਾਰਾ ਹੋ ਸਕਦਾ ਹੈ।

ਗੈਬੀ ਸ਼ਕਤੀਆਂ ਦੇ ਦਾਅਵੇਦਾਰਾਂ ਦੇ ਖਿਲਾਫ ਨਿਤਰੋ, ਅਸੀਂ ਤੁਹਾਡੇ ਅੰਗ ਸੰਗ ਰਹਾਂਗੇ !!

## ਸਾਡਾ ਧਰਮ ਤੇ ਸਾਡਾ ਕੰਮ

ਖਾਲੀ, ਨਿਰ ਉਤਸ਼ਾਹ ਨੇਕੀ ਕੋਈ ਚੀਜ ਨਹੀਂ । ਸਾਡਾ ਧਰਮ ਏਸ ਧਰਤੀ ਉਤੇ ਹੈ, ਆਪਣੇ ਭਰਾਵਾਂ ਵਿਚ ਹੈ, ਰੁੱਝੇ ਹੋਏ ਤੇ ਜਿੰਦਗੀ ਨਾਲ ਧੜਕਦੇ ਆਲੇ ਦਵਾਲੇ ਵਿਚ ਹੈ, ਨਾ ਕਿ ਕਿਸੇ ਰੂਹਾਨੀ ਤਸੱਲੀ ਦੀ ਹਾਉਮੈ ਭਰੀ ਖੁਦਗਰਜ ਢੂੰਡ ਵਿਚ। ਸਾਡਾ ਕੰਮ ਮਨੁੱਖਾਂ ਅਤੇ ਮਨੁੱਖਾਂ ਦੇ ਅਸਥਾਨਾਂ ਨੂੰ ਚੰਗਿਆਂ ਬਨਾਣਾ ਹੈ, ਨਾ ਕਿ ਆਪਣੀ ਹੀ ਲਿਵ ਵਿਚ ਆਪਣੇ ਲਈ ਜਿਉਣ ਵਿਚ ਜਾਂ ਪ੍ਰਾਰਥਨਾ ਦੀ ਇਕਾਂਤ ਅੰਦਰ ਸਮਾਧੀ ਲਾ ਰੱਖਣ ਵਿਚ ।

ਜਿਹੜਾਂ ਕੋਈ ਆਪਣੇ ਇਤਕਾਦ (**Faith**) ਨੂੰ ਅਮਲਾਂ ਨਾਲੋਂ ਵਖ ਰਖਦਾ ਹੈ, ਉਹ ਧਰਮੀ ਨਹੀਂ ਹੈ । ਸਤਿ ਦਾ ਪ੍ਰਚਾਰ ਵੀ ਕਿਸੇ ਕੰਮ ਨਹੀਂ ਜੇ ਪਰਚਾਰਕ ਦੀ ਰੋਜਾਨਾ ਜਿੰਦਗੀ ਵਿਚ ਸਤਿ ਦੀ ਪ੍ਰਾਪਤੀ ਦਾ ਯਤਨ ਨਹੀਂ । ਨਿਰੇ ਸੰਸਕਾਰ ਕੀਹ ਸੰਵਾਰ ਸਕਦੇ ਹਨ ਜਦ ਤਕ ਉਹਨਾਂ ਨੂੰ ਅਮਲਾਂ ਵਿਚ ਨਾ ਵਧਾਇਆ ਜਾਵੇ ।

-ਮੇਜਿਨੀ

ਪੇਸ਼ਕਸ਼ : ਵਿਜੈ ਬੰਬੇਲੀ

### ਬੰਗਲਾ ਦੇਸ਼ੀ ਅੰਧ ਵਿਸ਼ਵਾਸ਼

ਢਾਕੇ ਤੋਂ ਏ. ਪੀ. ਦੀ ਇਕ ਖਬਰ ਅਨੁਸਾਰ ਬੰਗਲਾ ਦੇਸ਼ ਦੇ ਇਕ ਦੱਖਣੀ ਜਿਲੇ 'ਚ ਅਮੀਰ ਬਨਣ ਦੀ ਲਾਲਸਾ 'ਚ ਇਕ ਔਰਤ ਨੇ ਆਪਣੀ ਚਾਰ ਮਹੀਨਿਆਂ ਦੀ ਬੱਚੀ ਦੀ ਬਲੀ ਚੜਾ ਦਿਤੀ ।

ਇਹ ਖਬਰ ਅੰਗਰੇਜੀ ਦੇ ਅਖਬਾਰ 'ਨਿਊਨੇਸ਼ਨ' ਨੇ ਦਿਤੀ ਹੈ । ਖਬਰ 'ਚ ਕਿਹਾ ਗਿਆ ਹੈ ਕਿ 32 ਸਾਲਾ ਸ਼ਾਹਿਦਾ ਖਾਤੂਨ ਨੇ ਸੁਪਨਾ ਵੇਖਿਆ ਕਿ ਜੇਕਰ ਉਹ ਆਪਣੀ ਇਕਲੌਤੀ ਸੰਤਾਨ ਦੀ ਬਲੀ ਦੇ ਦੇਵੇਗੀ ਤਾਂ ਉਹ ਅਮੀਰ ਬਣ ਜਾਵੇਗੀ । ਇਸ ਸੁਪਨੇ ਤੋਂ ਬਾਅਦ ਸ੍ਰੀਮਤੀ ਖਾਤੂਨ ਨੇ ਆਪਣੀ ਬੱਚੀ ਦੀ ਬਲੀ ਦਿਤੀ ।

ਸ੍ਰੀਮਤੀ ਖਾਤੂਨ ਨੂੰ ਕਤਲ ਦੇ ਜੁਰਮ 'ਚ ਗ੍ਰਿਫਤਾਰ ਕਰ ਲਿਆ ਗਿਆ ਹੈ, ਉਸਨੂੰ 14 ਸਾਲ ਤਕ ਦੀ ਸਜ਼ਾ ਮਿਲ ਸਕਦੀ ਹੈ ।

## ਹੁਣ ਤਾਂ ਰਿਟਾਇਰ ਕਰ ਦਿਓ ?

ਭਾਰਤ ਦੇਵੀ ਦੇਵਤਿਆਂ ਦਾ ਦੇਸ਼ ਹੈ। ਕਹਿੰਦੇ ਹਨ ਇਥੇ 33ਕਰੋੜ ਦੇਵੀ ਦੇਵਤੇ ਹਨ। ਕਰੀਬ 50ਸਾਲ ਪਹਿਲਾ ਇਸ ਦੀ ਵਸੋਂ ਵੀ ਕਰੀਬ ਏਨੀ ਹੀ ਹੋਵੇਗੀ । ਇਸਦਾ ਮਤਲਬ ਹੈ ਹਰ ਸਖਸ਼ ਲਈ ਇਕ ਦੇਵੀ ਜਾ ਦੇਵਤਾ। ਉਸ ਤੋਂ ਪਹਿਲਾਂ ਤਾਂ ਵਸੋਂ ਹੋਰ ਘੱਟ ਸੀ ਅਤੇ ਸ਼ਾਇਦ ਇਕ ਬੰਦੇ ਲਈ ਦੋ-ਦੋ ਦੇਵੀ ਦੇਵਤੇ ਹੋਣ। ਅਜ ਕਲ ਹਿਸਾਬ ਜਰਾ ਉਲਟਾ ਹੋ ਗਿਆ ਹੈ। ਹੁਣ ਹਰੇਕ ਦੇਵੀ ਦੇਵਤੇ ਦੇ ਹਿੱਸੇ ਦੋ ਦੋ ਬੰਦੇ ਆਉਂਦੇ ਹਨ। ਪਰ ਭਾਰਤ ਦੇ ਇਹ ਦੇਵੀ ਦੇਵਤੇ ਆਪਣੇ ਭਗਤਾਂ ਦਾ ਬਹੁਤ ਖਿਆਲ ਨਹੀਂ ਕਰਦੇ। ਮਹੀਨਾ ਕੁ ਪਹਿਲਾਂ ਵੈਸ਼ਨੋ ਦੇਵੀ ਜਾਂਦੇ ਕੁਝ ਸ਼ਰਧਾਲੂ ਹੈਲੀਕਾਂਪਟਰ ਦੇ ਹਾਦਸੇ 'ਚ ਮਾਰੇ ਗਏ ਤੇ ਕੁਝ ਦਿਨ ਪਹਿਲਾਂ ਬਿਹਾਰ ਵਿਚ ਇਕ ਦੇਵਤੇ ਦੇ ਮੰਦਰ 'ਚ ਜ਼ਾਂਦੇ ਚਾਰ ਸੌ ਤੋਂ ਵਧ ਲੋਕ ਗੰਗਾ 'ਚ ਡੁੱਬ ਗਏ। 'ਇੰਦਰ ਦੇਵਤਾ' ਨੇ ਵੀ ਐਤਕੀਂ ਕਿੰਨਾ ਕਹਿਰ ਮਚਾਇਆ ਹੈ। ਭਾਰਤ ਦੇ ਲੋਕ ਪਤਾ ਨਹੀਂ ਇਨਾਂ ਦੇਵੀ ਦੇਵਤਿਆਂ ਨੂੰ ਰਿਟਾਇਰ ਕਿਉਂ ਨਹੀਂ ਕਰ ਰਹੇ ?

(ਪੰਜਾਬੀ ਟ੍ਰਿਬਿਊਨ 'ਚੋਂ ਧੰਨਵਾਦ ਸਹਿਤ)

ਪੇਸ਼ਕਸ਼ : ਸੁਖਦੇਵ ਜੰਡ ਵਾਲਾ ਤੇ ਸਵਰਨ ਲੱਖੇਵਾਲੀ (ਫਰੀਦਕੋਟ)

## ਸਹਾਇਤਾ

ਚੌਧਰੀ ਪਵਨ ਕੁਮਾਰ ਅਤੇ ਸ੍ਰੀਮਤੀ ਉਰਮਿਲਾ ਦੇਵੀ **VPO.** ਰੱਤੋਂ (ਰੋਪੜ) ਵਲੋਂ ਆਪਣੇ ਘਰ ਲੜਕੀ ਦੇ ਜਨਮ ਲੈਣ ਦੀ ਖੁਸ਼ੀ ਵਿਚ ਵਿਗਿਆਨਕ ਵਿਚਾਰ ਦੀ ਸਹਾਇਤਾ ਲਈ 21 ਰੁਪਏ ਭੇਜੇ ਗਏ ।

### ਲੇਖਾਂ ਬਾਰੇ

ਜਗਾ ਦੀ ਘਾਟ ਕਾਰਣ ਇਸ ਅੰਕ ਵਿਚ ਪਾਸ਼ ਦਾ ਲੇਖ ਨਹੀਂ ਛਪ ਸਕਿਆ । ਰਾਸ਼ੀਫਲ ਬਾਰੇ ਜਾਣਕਾਰੀ ਦਿੰਦਾ ਇਹ ਲੇਖ ਅਗਲੇ ਅੰਕ ਵਿਚ ਛਪੇਗਾ ।

ਇਸ ਤੋਂ ਇਲਾਵਾ ਅਗਲੇ ਅੰਕ ਵਿਚ ਪੜ੍ਹੋ ਅਧਿਆਪਕ ਆਗੂ ਯਸ਼ਪਾਲ ਦਾ ਨਵੀਂ ਸਿਖਿਆ ਨੀਤੀ ਦੇ ਗੈਰ ਵਿਗਿਆਨਕ ਅਤੇ ਧਾਰਮਿਕ ਮੁੜ ਸੁਰਜੀਤੀ ਵਾਲੇ ਤੱਤ ਨੂੰ ਉਜਾਗਰ ਕਰਦਾ ਲੇਖ ।



(ਸਫਾ 24 ਦੀ ਬਾਕੀ)

ਦਸਦਿਆਂ ਹੋਇਆਂ ਇਸਦੀ ਸਾਰਥਿਕਤਾ ਅਤੇ ਲੋੜ ਨੂੰ ਹੀ ਰੱਦ ਕੀਤਾ ਗਿਆ । ਕਮਲਜੀਤ, ਬਲਵਿੰਦਰ ਅਤੇ ਸੁਰਜੀਤ ਸਿੰਘ ਨੇ ਇਸ ਪਰਚੇ ਤੇ ਬੋਲਦਿਆਂ ਹੋਇਆਂ ਇਸ ਤਰਾਂ ਦੇ ਨੁਕਤੇ ਉਠਾਏ ਕਿ ਰੈਸ਼ਨਲਿਜਮ ਦਾ ਕੋਈ ਵੀ ਪੱਖ ਸਕਾਰ-ਆਤਮਕ ਨਹੀਂ ਹੈ, ਇਹ ਜਮਾਤੀ ਜਦੋ ਜਹਿਦ ਨੂੰ ਖੁੰਢਾ ਕਰਦਾ ਹੈ, ਤਰਕਸ਼ੀਲ ਜਮਾਤੀ ਘੋਲ ਨਹੀਂ ਲੜਦੇ, ਅੱਜ ਦੇ ਮਾਰਕਸਵਾਦੀ ਯੁੱਗ ਵਿਚ ਵਿਚਾਰਵਾਦੀ ਕੋਈ ਵੀ ਅਗਾਂਹ ਵਧੂ ਰੋਲ ਨਹੀਂ ਕਰ ਸਕਦੇ, ਇਹ ਮਾਰਕਸਵਾਦ ਮੁਤਾਬਕ ਵੀ ਪਤਾ ਹੀ ਸੀ ਕਿ ਮਾਨਸਿਕ ਰੋਗਾਂ ਦੇ ਕਾਰਣ ਆਰਥਿਕ, ਸਮਾਜਿਕ ਹਨ ਫਿਰ ਤਰਕਸ਼ੀਲ ਲਹਿਰ ਨੇ ਇਸ ਬਾਰੇ ਹੋਰ ਕੀ ਦਸਿਆ ਆਦਿ ।

ਇਸਦੇ ਜਵਾਬ ਵਿਚ ਰਾਜਪਾਲ ਸਿੰਘ ਅਤੇ ਡਾ: ਦਰਸ਼ਨ ਪਾਲ ਵਲੋਂ ਪਰਚੇ ਦੀ ਬੁਨਿਆਦੀ ਸ਼ਮਝ ਨੂੰ ਠੀਕ ਸਮਝਦੇ ਹੋਏ ਇਸ ਗੱਲ ਨੂੰ ਸਾਹਮਣੇ ਲਿਆਂਦਾ ਕਿ ਇਸ ਤਰਾਂ ਸਭਿਆਚਾਰਕ ਅਤੇ ਵਿਚਾਰਧਾਰਕ ਖੇਤਰ ਵਿਚ ਲੜਣਾ ਵੀ ਜਮਾਤੀ ਘੋਲ ਦਾ ਹੀ ਰੂਪ ਹੈ। ਆਰਥਿਕ ਅਧਾਰ (**base**) ਦੇ ਨਾਲ ਨਾਲ ਇਸ ਉਪਰ ਉਸਰੇ ਸਭਿਆ-ਚਾਰਕ ਉਸਾਰ (**Superstructure**) ਦੇ ਖੇਤਰ ਵਿਚ ਵੀ ਜ਼ਮਾਤੀ ਦ੍ਰਿਸ਼ਟੀਕੋਣ ਤੋਂ ਲੜਾਈ ਦੇਣੀ ਜਰੂਰੀ ਹੈ। ਕਿਉਂਕਿ ਉਸਾਰ ਵੀ ਅਧਾਰ ਨੂੰ ਪ੍ਰਭਾਵਿਤ ਕਰਦਾ ਹੈ ਜਿਵੇਂ ਕਿ ਅੱਜ ਦੇ ਸਮੇਂ ਵਿਚ ਹਾਕਮ ਜਮਾਤਾਂ ਵਲੋਂ ਜਮਾਤੀ ਘੋਲਾਂ ਨੂੰ ਖੁੰਢਾ ਕਰਨ ਲਈ ਅੰਧ ਵਿਸਵਾਸ਼ ਅਤੇ ਧਾਰਮਿਕ ਜਨੂੰਨ ਦੇ ਹਥਿਆਰ ਵੱਡੀ ਪੱਧਰ ਤੇ ਵਰਤੇ ਜਾ ਰਹੇ ਹਨ। ਸੋ ਨਾ ਸਿਰਫ ਤਰਕਸ਼ੀਲ ਸੁਸਾਇਟੀ ਦਾ ਕਾਰਜ ਸਾਰਥਿਕ ਹੀ ਹੈ ਸਗੋਂ ਬਹੁਤ ਲੋੜੀਂਦਾ ਵੀ ਹੈ। ਇਸ ਤਰਾਂ ਦੇ ਕਾਰਜ ਨੂੰ ਕੇਵਲ ਮਾਰਕਸਵਾਦੀਆਂ ਤਕ ਹੀ ਸੁੰਗੇੜ ਦੇਣਾ ਅਸਲ ਵਿਚ ਸਿਰੇ ਦੀ ਤੰਗ ਨਜ਼ਰ ਪਹੁੰਚ ਦਾ ਪ੍ਰਗਟਾਵਾ ਹੈ ਸਗੋਂ ਅਜਿਹੇ ਖੇਤਰ ਵਿਚ ਕੰਮ ਲਈ ਸਾਨੂੰ ਵਧ ਤੋਂ ਵਧ ਲੋਕਾਂ ਨੂੰ ਆਪਣੇ ਨਾਲ ਲੈਣਾ ਚਾਹੀਦਾ ਹੈ। ਇਹ ਵੀ ਸਪਸ਼ਟ ਕੀਤਾ ਗਿਆ ਕਿ ਚਾਹੇ ਤਰਕਸ਼ੀਲ ਸੁਸਾਇਟੀ ਦੇ ਬਨਣ ਤੋਂ ਪਹਿਲਾਂ ਵੀ ਸਾਡੇ ਵਲੋਂ ਰਹੱਸਮਈ ਵਰਤਾਰਿਆਂ ਦੇ ਪਦਾ-ਰਥਕ ਕਾਰਣ ਕਿਵੇਂ ਮਨੋਵਿਗਿਆਨਕ ਦਬਾਵਾਂ ਦੇ ਰੂਪ ਵਿਚ ਪ੍ਰਗਟ ਹੁੰਦੇ ਹਨ ਅਤੇ ਇਹਨਾਂ ਮਨੋਵਿਗਿਆਨਕ ਦਬਾਵਾਂ ਦੇ ਅਸਰ ਹੇਠ ਵਿਅਕਤੀ ਕਿਸ ਤਰਾਂ ਅਜੀਬੋ ਗਰੀਬ ਹਰਕਤਾਂ ਅਤੇ ਵਰਤਾਉ ਕਰਦੇ ਹਨ ਇਸ ਪ੍ਰਕ੍ਰਿਆ ਬਾਰੇ ਸਾਡੀ ਬਹੁ-ਗਿਣਤੀ ਨੂੰ ਪਹਿਲਾਂ ਪੂਰੀ ਜਾਣਕਾਰੀ ਨਹੀਂ ਸੀ। ਇਸੇ ਤਰਾਂ ਪਦਾਰਥ ਅਤੇ ਚੇਤਨਾ ਦੇ ਦਵੰਦਾਤਮਿਕ ਸਬੰਧਾਂ ਬਾਰੇ ਉਠਾਏ ਗਏ ਨੁਕਤੇ ਦੇ ਜਵਾਬ ਵਿਚ ਡਾ: ਦਰਸ਼ਨ ਪਾਲ ਵਲੋਂ ਪਦਾਰਥ ਦੇ ਰੋਲ ਬੁਨਿਆਦੀ ਹੋਣ ਬਾਰੇ ਚੰਗੀ ਤਰਾਂ ਸਪਸ਼ਟ ਕੀਤਾ ਗਿਆ ।

ਸਮੁੱਚੇ ਤੌਰ ਤੇ ਧੂਰੀ ਇਕਾਈ ਦਾ ਇਹ ਉਦਮ ਸ਼ਲਾਘਾਯੋਗ ਸੀ ਅਤੇ ਦੂਸਰੀਆਂ ਇਕਾਈਆਂ ਨੂੰ ਵੀ ਚਾਹੀਦਾ ਹੈ ਕਿ ਸੈਮੀਨਾਰਾਂ ਦੀ ਇਸ ਲੜੀ ਨੂੰ ਹੋਰ ਅੱਗੇ ਤੋਰਿਆ ਜਾਵੇ ।

## ਗਜ਼ਲ

ਇਹ ਮੰਦਰ ਮਸਜਿਦ. ਠਾਕਰ ਦੁਆਰੇ
ਇਹ ਪੰਡਤ ਮੁੱਲਾਂ ਇਹ ਭਾਈ ਸਾਰੇ
ਇਹ ਸੂਦਰ ਬ੍ਰਾਹਮਣ ਇਹ ਛੂਤਾਂ ਛਾਤਾਂ
ਇਹ ਉਚਾ ਨੀਵਾਂ ਇਹ ਜਾਤਾਂ ਪਾਤਾਂ
ਗ੍ਰਹਿ ਦਿਸ਼ਾ ਨਛੱਤਰ, ਇਹ ਡੁਬਦੇ ਤਾਰੇ
ਇਹ ਸ਼ਗਨ ਮਹੂਰਤ ਇਹ ਵਹਿਮ ਪਸਾਰੇ

ਇਹ ਬਾਂਗਾ, ਵਾਜੇ, ਇਹ ਵੈਰ ਪਲੀਤੇ
ਤੇਰੇ ਆਲਸ ਨੇ ਹਨ ਪੈਦਾ ਕੀਤੇ
ਤੇਰੇ ਪੈਰਾਂ ਅੰਦਰ ਹਨ ਜਿਹੜੀਆਂ ਕੜੀਆਂ
ਇਹ ਤੇਰੇ ਹੱਥਾਂ ਹਨ ਆਪੇ ਘੜੀਆਂ
ਇਹ ਰਸਮਾਂ ਰੀਤਾਂ ਗੋਰਖ ਧੰਦੇ
ਤੂਧ ਆਪੇ ਗੁੰਦੇ, ਇਹ ਫਾਹੀਆਂ ਫੰਦੇ

—ਦਰਸ਼ਨ ਸਿੰਘ ਅਵਾਰਾ

○

ਰਜਿਸਟਰੇਸ਼ਨ ਨੰ: 46587/87

ਧੂਰੀ ਸੈਮੀਨਾਰ

# ਰੈਸ਼ਨਲਿਜ਼ਮ ਅਤੇ ਮਾਰਕਸਵਾਦ ਦੇ ਆਪਸੀ ਸਬੰਧਾਂ ਉਪਰ ਭਖਵੀਂ ਚਰਚਾ

ਤਰਕਸ਼ੀਲ ਸੁਸਾਇਟੀ ਦੀ ਧੂਰੀ ਇਕਾਈ ਵਲੋਂ 18 ਸਤੰਬਰ ਨੂੰ ਸਰਕਾਰੀ ਗਰਲਜ਼ ਹਾਈ ਸਕੂਲ ਧੂਰੀ ਵਿਖੇ ਇਕ ਪ੍ਰੋਗਰਾਮ ਅਯੋਜਿਤ ਕੀਤਾ ਗਿਆ। ਮਿਥੇ ਪ੍ਰੋਗਰਾਮ ਅਨੁਸਾਰ ਸਭ ਤੋਂ ਪਹਿਲਾਂ ਮੈਜਿਕ ਟ੍ਰਿਕਾਂ ਦਾ ਸ਼ੋਅ ਦਿਤਾ ਜਾਣਾ ਸੀ ਪਰ ਇਹ ਮੈਜਿਕ ਸ਼ੋਅ ਦੇਣ ਵਾਲੇ ਸਾਥੀ ਦੇ ਕਿਸੇ ਕਾਰਨ ਵਸ ਨਾ ਪਹੁੰਚ ਸਕਣ ਕਾਰਣ ਪ੍ਰੋਗਰਾਮ ਦੀ ਸ਼ੁਰੂਆਤ ਪ੍ਰੋ: ਮੀਤ ਖਟੜਾ ਦੇ ਭਾਸ਼ਨ ਨਾਲ ਹੋਈ। ਉਹਨਾਂ ਤੋਂ ਬਾਅਦ ਡਾ: ਦਰਸ਼ਨ ਪਾਲ, ਡਾ: ਅਜੀਤ ਪਾਲ ਅਤੇ ਤਰਕਸ਼ੀਲ ਸੁਸਾਇਟੀ ਦੇ ਸੂਬਾ ਪ੍ਰਧਾਨ ਰਾਜਿੰਦਰ ਸਿੰਘ ਨੇ ਵਖ ਵਖ ਤਰਾਂ ਦੇ ਅੰਧ ਵਿਸਵਾਸ਼ਾਂ ਬਾਰੇ ਖੋਹਲ ਕੇ ਦਸਿਆ।

ਇਹਨਾਂ ਬੁਲਾਰਿਆਂ ਦੇ ਭਾਸ਼ਨਾਂ ਤੋਂ ਬਾਅਦ ਜਸਵੰਤ ਸਿੰਘ ਨੇ ਆਪਣਾ ਭਾਸ਼ਣ 'ਵਹਿਮਾਂ ਭਰਮਾਂ ਦੇ ਆਰਥਿਕ ਸਮਾਜਿਕ ਕਾਰਣ ਪੜਿਆ ਜਿਸ ਤੇ ਬਹਿਸ ਕਰਦਿਆਂ **IDP.** ਆਗੂ ਤਰਸੇਮ ਚੰਦ ਨੇ ਕੁਝ ਉਦਾਹਰਣਾਂ ਦਿੰਦੇ ਹੋਏ ਇਸ ਗੱਲ ਤੇ ਜੋਰ ਦਿਤਾ ਕਿ ਵਹਿਮਾਂ ਭਰਮਾਂ ਅਤੇ ਇਸ ਤਰਾਂ ਦੇ ਹੋਰ ਸਮਾਜਿਕ ਵਰਤਾਰਿਆਂ ਪਿਛੇ ਆਰਥਿਕ ਕਾਰਣਾਂ ਦ ਨਾਲ ਨਾਲ ਵਿਚਾਰਧਾਰਕ ਕਾਰਣ ਵੀ ਬਹੁਤ ਮਹੱਤਵ ਪੂਰਣ ਹੁੰਦੇ ਹਨ ਜਿਨਾਂ ਨੂੰ ਅਸੀਂ ਅੱਖੋਂ ਉਹਲੇ ਨਹੀਂ ਕਰ ਸਕਦੇ। ਕੁਝ ਇਸੇ ਤਰਾਂ ਦੇ ਵਿਚਾਰ ਪ੍ਰਗਟ ਕਰਦੇ ਹੋਏ ਸ੍ਰੀ ਰਾਮ ਲਾਲ ਪ੍ਰੇਮੀ ਨੇ ਕਿਹਾ ਕਿ ਇਹ ਵਹਿਮ ਭਰਮ ਕੇਵਲ ਗਿਆਨ ਦੀ ਰੋਸ਼ਨੀ ਨਾਲ ਹੀ ਖ਼ਤਮ ਹੋਣਗੇ। ਸਾਡਾ ਨਿਕੰਮਾ ਵਿਦਿਅਕ ਢਾਂਚਾ ਵੀ ਇਹਨਾਂ ਲਈ ਬਹੁਤ ਜਿੰਮੇਵਾਰ ਹੈ।

ਇਸਤੋਂ ਬਾਅਦ ਰਾਜਿੰਦਰ ਪਾਲ ਵਲੋਂ ਆਪਣਾ ਪੇਪਰ 'ਰੈਸ਼ਨਲਿਜਮ ਬਨਾਮ ਮਾਰਕਸਵਾਦ' ਪੜਿਆ ਗਿਆ ਜਿਸ ਉਪਰ ਬਹੁਤ ਹੀ ਭਖਵੀਂ ਬਹਿਸ ਹੋਈ। ਇਸ ਬਹਿਸ ਦੌਰਾਨ ਮੋਟੇ ਤੌਰ ਤੇ ਤਿੰਨ ਤਰਾਂ ਦੇ ਵਿਚਾਰ ਸਾਹਮਣੇ ਆਏ। ਤਰਸੇਮ ਚੰਦ ਅਤੇ ਮੱਘਰ ਸਿੰਘ ਕੂਲਰੀਆਂ ਵਲੋਂ ਤਰਕਸ਼ੀਲ ਸੁਸਾਇਟੀ ਦੁਆਰਾ ਕੀਤੇ ਜਾ ਰਹੇ ਕੰਮਾਂ ਨੂੰ ਵਧੀਆ ਅਤੇ ਸਾਰਥਿਕ ਮੰਨਦੇ ਹੋਏ ਮਸਲਿਆਂ ਦਾ ਵਿਸਲੇਸ਼ਣ ਮਾਰਕਸਵਾਦ ਦੇ ਦਾਇਰੇ ਵਿਚੋਂ ਬਾਹਰ ਨਿਕਲਕੇ ਵੀ ਲੱਭਣ ਦੀ ਲੋੜ ਤੇ ਜੋਰ ਦਿਤਾ ਕਿਉਂਕਿ ਗਿਆਨ ਸਦਾ ਵਿਕਾਸ ਕਰਦਾ ਰਹਿੰਦਾ ਹੈ।

ਇਕ ਹੋਰ ਧਿਰ ਦੇ ਬੁਲਾਰਿਆਂ ਵਲੋਂ ਤਰਕਸ਼ੀਲ ਸੁਸਾਇਟੀ ਵਲੋਂ ਅੰਧ ਵਿਸਵਾਸ਼ ਖਤਮ ਕਰਨ ਅਤੇ ਲੋਕਾਂ ਵਿਚ ਵਿਗਿਆਨਕ ਸੋਚ ਪੈਦਾ ਕਰਨ ਦੇ ਯਤਨਾਂ ਨੂੰ ਉਲਟ ਇਨਕਲਾਬੀ

(ਬਾਕੀ ਸਫਾ 23 'ਤੇ)

If Undelivered, Please Return

**VIGYANIC VICHAR**
Post Box No. 34
KOT KAPURA-151204

PRINTED MATTER

To

..........................................

..........................................

..........................................